੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਅਲੌਕਿਕ ਕੌਤਕ

March, 2004 Special Issue (6)



ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ।

ਹਰੀਸ਼ਚੰਦਰ ਅਰੋੜ
ਪਦਮਨੀ ਅਰੋੜਾ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



ਸਤਿਕਾਰਯੋਗ ਸਾਧ ਸੰਗਤ ਜੀ,

ਸਤਿ ਸ੍ਰੀ ਅਕਾਲ !

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਸਾਖੀਆਂ ਇਕੱਠੀਆਂ ਕਰਨ ਲਈ 1991 ਵਿਚ ਮੈਂ ਆਪਣੀ ਧਰਮ ਪਤਨੀ ਨਾਲ ਬੈਂਕਾਕ ਗਿਆ। ਮੇਰਾ ਮਨ ਕਹੇ ਕਿ ਨਾਮਧਾਰੀ ਸੰਤ ਸੱਚ ਕਹਿ ਰਹੇ ਹਨ ਪਰ ਮੇਰੀ ਧਰਮ ਪਤਨੀ ਨੂੰ ਯਕੀਨ ਨਾ ਆਵੇ ਕਿਉਂਕਿ ਨਾ ਤਾਂ ਇਹ ਸਤਿਜੁਗ ਸੀ ਤੇ ਨਾ ਦੁਆਪਰ, ਨਾ ਤ੍ਰੇਤਾ। ਅਸੀਂ ਦੋਹਾਂ ਨੇ ਫੈਸਲਾ ਕੀਤਾ ਕਿ ਅਸੀਂ ਨਾਮਧਾਰੀ ਸਮਾਜ ਤੋਂ ਆਪਣਾ ਬੈਂਕਾਕ ਦਾ ਖਰਚਾ ਨਹੀਂ ਲਵਾਂਗੇ, ਜੇਕਰ ਨਾਮਧਾਰੀ ਸੰਤਾਂ ਨੇ ਸੱਚ ਕਿਹਾ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਹਨ ਤਾਂ ਸਾਡਾ ਖਰਚਾ ਬਾਹਰੋਂ ਹੀ ਆ ਜਾਵੇਗਾ। ਜੇਕਰ ਪੈਸਾ ਕਿਸੇ ਥਾਂ ਤੋਂ ਨਹੀਂ ਆਉਂਦਾ ਤਾਂ ਅਸੀਂ ਇਹ ਪੁਸਤਕ ਨਹੀਂ ਲਿਖਾਂਗੇ। ਜਾਣੀ ਜਾਣ ਸਤਿਗੁਰੂ ਜੀ ਨੇ ਕ੍ਰਿਪਾ ਕਰ ਦਿਤੀ ਅਤੇ ਸਾਨੂੰ ਡੀ.ਡੀ.ਏ. ਤੋਂ ਇਕ ਬਿਆਜ ਦੇ ਰਿਫੰਡ ਦਾ ਚੈਕ ਆ ਗਿਆ। ਚੈਕ ਇਕਤੀਸ ਹਜਾਰ ਕੁੱਝ ਸੌ ਰੁਪੈ ਦਾ ਆਇਆ ਸ੍ਰੀ। ਜਿੰਨਾ ਖਰਚਾ ਸਾਡਾ ਬੈਂਕਾਕ ਆਉਣ ਜਾਣ ਦਾ ਆਇਆ ਸੀ। ਮੇਰੀ ਤਸੱਲੀ ਹੋ ਗਈ ਅਤੇ ਸਤਿਗੁਰੂ ਜੀ ਪ੍ਰਤੀ ਸ਼ਰਧਾ ਬੱਝ ਗਈ ਪਰ ਮੇਰੀ ਧਰਮ ਪਤਨੀ ਦੀ ਅਜੇ ਤਸੱਲੀ ਨਾ ਹੋਈ। ਹੁਣ ਸਤਿਗੁਰੂ ਜੀ ਨੇ ਕੌਤਕ ਰਚਨਾ ਸੀ। 1991 ਵਿਚ ਬੈਂਕਾਕ ਤੋਂ ਵਾਪਸ ਆਉਣ ਦੇ ਕੁੱਝ ਦਿਨ ਬਾਅਦ ਮੈਂ ਆਟੋ ਰਿਕਸ਼ਾ ਤੇ ਸਵਾਰ ਹੋਕੇ ਆਪਣੇ ਦਫਤਰ ਜਾ ਰਿਹਾ ਸੀ। ਅਚਾਨਕ ਦੋ ਸਿੱਖ ਬੱਚੇ ਅੱਗੇ ਆ ਗਏ। ਡ੍ਰਾਈਵਰ ਨੇ ਬ੍ਰੇਕ ਲਗਾਈ। ਪਿੱਛੇ ਬੜੀ ਰਫਤਾਰ ਨਾਲ ਇਕ ਟੈਕਸੀ ਚਲੀ ਆ ਰਹੀ ਸੀ। ਆਟੋ ਡ੍ਰਾਈਵਰ ਨੇ ਘਬਰਾ ਕੇ ਕਿਹਾ ਕਿ ਬਾਉ ਜੀ, ਇਹ ਟੈਕਸੀ ਸਾਡੇ ਉਤੇ ਚੜ੍ਹ ਜਾਵੇਗੀ ਅਤੇ ਸਾਨੂੰ ਮਾਰ ਦੇਵੇਗੀ। ਸਾਨੂੰ ਉਸ ਵਕਤ ਯਾਦ ਆਇਆ ਕਿ ਸੇਠ ਤ੍ਰਿਲੋਕ ਸਿੰਘ ਜੀ ਚਾਵਲਾ ਨੇ ਸਾਨੂੰ ਦੱਸਿਆ ਸੀ ਕਿ ਇਕ ਦਿਨ ਉਹਨਾਂ ਦੀ ਕਾਰ ਹਨ੍ਹੇਰੀ ਤੇ ਬਾਰਸ਼ ਵਿਚ ਫੱਸ ਗਈ ਸੀ। ਸੇਠ ਜੀ ਦੇ ਮੂੰਹ ਤੋਂ ਨਿਕਲਿਆ – ''ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ, ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ, ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ।'' ਕਾਰ ਰੁੱਕ ਗਈ ਅਤੇ ਦੁਰਘਟਨਾ ਨਾ ਹੋਈ। ਮੇਰੇ ਮੂੰਹੋਂ ਵੀ ਨਿਕਲਿਆ ''ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ, ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ, ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ'' ਭਾਵੇਂ ਟੈਕਸੀ ਨੇ ਸਾਡੀ ਆਟੋ ਨੂੰ ਟੱਕਰ ਤਾਂ ਮਾਰ ਦਿਤੀ ਅਤੇ ਆਟੋ ਪਲਟ ਵੀ ਗਿਆ ਪਰ ਮੈਂ ਬਾਹਰ ਨਿਕਲ ਕੇ ਵੇਖਿਆ ਕਿ ਇਕ ਲੰਮਾ ਚੌੜਾ ਬਜ਼ੁਰਗ ਜਿਹੜਾ ਨਾਮਧਾਰੀ ਬਾਣੇ ਵਿਚ ਸੀ, ਟੈਕਸੀ ਨੂੰ ਪਿੱਛਾਂਹ ਖਿੱਚ ਰਿਹਾ ਸੀ। ਏਸ ਤਰ੍ਹਾਂ ਟੈਕਸੀ ਆਟੋ ਨੂੰ ਟੱਕਰ ਮਾਰ ਕੇ ਪਿੱਛਾਂਹ ਹੋ ਗਈ। ਟੈਕਸੀ ਦਾ ਸਿੱਖ ਡਰਾਈਵਰ ਬਾਹਰ ਨਿਕਲਕੇ ਮੈਨੂੰ ਕਹਿਣ ਲੱਗਾ ਬਾਉ ਜੀ ਮੈਂ ਤਾ ਬ੍ਰੇਕ ਲਗਾਈ ਨਹੀਂ, ਮੇਰੀ ਗੱਡੀ ਨੂੰ ਪਿੱਛਾਂਹ ਕਿੰਨੇ ਖਿੱਚਿਆ ਹੈ। ਮੈਂ ਮੁੜਕੇ ਵੇਖਿਆ ਕਿ ਉਹ ਬਜ਼ੁਰਗ ਨਾਮਧਾਰੀ ਸਿੱਖ ਅਲੋਪ ਹੋ ਗਿਆ ਸੀ। ਮੈਂ ਅਗਿਆਨੀ ਸਾਂ। ਮੈਨੂੰ ਕੋਈ ਸਮਝ ਨਾ ਆਈ। ਅੱਜ 12 ਸਾਲ ਬਾਅਦ ਮਨੂੰ ਗਿਆਨ ਹੋਇਆ ਕਿ ਮੇਰੀ ਪੁਕਾਰ ਸੁਣਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਰੱਖਿਆ ਕਰਨ ਲਈ ਆਪ ਹੀ ਆਏ ਸਨ। ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ। ਖੈਰ ਮੇਰੀ ਜਾਨ ਤਾਂ ਬਚ ਗਈ ਪਰ ਸੱਜੀ ਬਾਂਹ ਫ੍ਰੈਕਚਰ ਹੋ ਗਈ। ਪਿੱਛੇ ਮੇਰਾ ਭਾਈ ਆ ਰਿਹਾ ਸੀ। ਮੈਂ ਆਪਣੇ ਭਾਈ ਨਾਲ ਐਕਸਰੇ ਕਰਾਉਣ ਲਈ ਗਿਆ। ਐਕਸਰੇ ਵਿਚ ਆਇਆ ਕਿ ਸੱਜੀ ਬਾਂਹ ਤਿੰਨ ਜਗ੍ਹਾ ਤੋਂ ਟੁੱਟ ਗਈ ਹੈ ਅਤੇ 12 ਹਫਤੇ ਵਾਸਤੇ ਪਲਸਤਰ ਲੱਗ ਗਿਆ। ਗਰਮੀ ਦਾ ਮੌਸਮ ਸੀ, ਬਾਂਹ ਤੇ ਪਸੀਨਾ ਆਵੇ ਤੇ ਖੁਰਕ ਹੋਵੇ। 5-6 ਹਫਤੇ ਨਿਕਲ ਗਏ। ਬੜੀ ਮੁਸ਼ਕਲ ਨਾਲ ਸਾਧ ਸੰਗਤ ਦੀਆਂ ਟੇਪਾਂ ਸੁਣਕੇ ਹਿੰਦੀ ਵਿਚ ਲਿਖ ਰਿਹਾ ਸੀ। ਇਕ ਰਾਤ ਮੈਂ ਰੋ ਪਿਆ ਅਤੇ ਕਹਿਣ ਲੱਗਾ – ''ਤੁਸੀਂ ਕੀ ਸਤਿਗੁਰੂ ਬਣੇ ਫਿਰਦੇ ਹੋ ? ਪੁਸਤਕ ਲਿਖਣ ਵਾਸਤੇ ਹੁਕਮ ਕੀਤਾ ਤੇ ਨਾਲ ਹੀ ਸੱਜੀ ਬਾਂਹ ਤੋੜ ਦਿਤੀ।'' ਦੂਜੇ ਦਿਨ ਸਵੇਰੇ ਸਵੇਰੇ ਸਤਿਗੁਰੂ ਜੀ ਦੇ ਨਿਜੀ ਸਕੱਤਰ ਸੰਤ ਤਰਸੇਮ ਜੀ ਦਾ ਫੋਨ ਆਇਆ ਕਿ ''ਸੱਚੇ ਪਾਤਸ਼ਾਹ ਜੀ ਨੇ ਬੁਲਾਇਆ ਹੈ।'' ਮੈਂ ਗੁੱਸੇ ਵਿਚ ਹੀ ਕਿਹਾ ''ਦੁਰਘਟਨਾ ਵਿਚ ਮੇਰੀ ਸੱਜੀ ਬਾਂਹ ਟੁੱਟ ਗਈ ਹੈ, ਮੈਂ ਕਾਰ ਨਹੀਂ ਚਲਾ ਸਕਦਾ।'' ਅਗਲੇ ਦਿਨ ਫਿਰ ਸੰਤ ਤਰਸੇਮ ਸਿੰਘ ਦਾ ਫੋਨ ਆਇਆ ਕਿ ''ਸੱਚੇ ਪਾਤਸ਼ਾਹ ਜੀ ਬਚਨ ਕਰਨਗੇ।'' ਮੈਂ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਤਾਂ ਸਤਿਗੁਰਾਂ ਬਚਨ ਕੀਤਾ – ''ਹਰੀਸ਼ ਜੀ ਡਾਕਟਰਾਂ ਨੂੰ ਗਲਤੀ ਲੱਗੀ ਹੈ, ਤੁਹਾਡੀ ਸੱਜੀ ਬਾਂਹ ਨਹੀਂ ਟੁੱਟੀ ਤੇ ਅੱਗੋਂ ਇਹ ਟੁੱਟ ਵੀ ਨਹੀਂ ਸਕਦੀ।'' ਮੈਂ ਕਿਹਾ ''ਗਰੀਬ ਨਿਵਾਜ ਜੀ, ਵੱਡੇ ਵੱਡੇ ਡਾਕਟਰਾਂ ਨੇ ਐਕਸਰੇ ਰਿਪੋਰਟ ਦੇਖੀ ਹੈ ਅਤੇ ਤਿੰਨ ਥਾਂ ਤੋਂ ਹੱਡੀ ਟੁੱਟ ਗਈ ਹੈ।'' ਸਤਿਗੁਰੂ ਜੀ ਨੇ ਬਚਨ ਕੀਤਾ – ''ਤੁਸੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਗ੍ਰੰਥ ਲਿਖ ਰਹੇ ਹੋ, ਏਸ ਲਈ ਤੁਹਾਡੀ ਸੱਜੀ ਬਾਂਹ ਨਹੀਂ ਟੁੱਟ ਸਕਦੀ ?'' ਮੇਰੀ ਸਤਿਗੁਰੂ ਜੀ ਨਾਲ ਚਾਰ-ਪੰਜ ਮਿੰਟ ਤਕ ਬਹਿਸ ਚਲਦੀ ਰਹੀ। ਮੈ ਸਮਝਿਆ ਕਿ ਸਤਿਗੁਰੂ ਜੀ ਮਜਾਕ ਕਰ ਰਹੇ ਹਨ। ਆਖਰ ਬੜੀ ਗੰਭੀਰਤਾ ਨਾਲ ਸਤਿਗੁਰਾਂ ਮੈਨੂੰ ਪੁੱਛਿਆ – ''ਤੁਸੀਂ ਸਾਡੇ ਕੋਲੋਂ ਭਜਨ ਲਿਆ ਹੈ ?'' ਮੈਂ ਕਿਹਾ ''ਜੀ ਭਜਨ ਕੀ ਹੁੰਦਾ ਹੈ ?'' ਫਿਰ ਬਚਨ ਕੀਤਾ ''ਤੁਸੀਂ ਕਿਹੜਾ ਪਾਠ ਕਰਦੇ ਹੋ?'' ਮੈਂ ਜਵਾਬ ਦਿਤਾ ''ਗਾਯਤ੍ਰੀ ਮੰਤ੍ਰ ਦਾ ਪਾਠ।'' ਫਿਰ ਬਚਨ ਕੀਤਾ – ''ਅਸੀਂ ਹਾਰਟ ਦਾ ਆਪਰੇਸ਼ਨ ਕਰਾਉਣ ਆਸਟ੍ਰੇਲੀਆ ਜਾ ਰਹੇ ਹਾਂ, ਤੁਸੀਂ ਸਾਡੀ ਸਿਹਤ ਵਾਸਤੇ ਇਕ ਮਾਲਾ ਗਾਯਤ੍ਰੀ ਮੰਤ੍ਰ ਦਾ ਪਾਠ ਜ਼ਰੂਰ ਕਰਿਆ ਕਰੋ।'' ਮੈਂ ਕਿਹਾ 'ਸਤਿਬਚਨ।' (ਬਾਕੀ ਅਗਲੇ ਅੰਕ 'ਚ...)

– ਹਰੀਸ਼ ਚੰਦਰ ਅਰੋੜਾ

ਪਦਮਿਨੀ ਅਰੋੜਾ

# ਅਲੌਕਿਕ ਕੌਤਕ

# ALOKIK KAUTIK

March, 2004 6

## ਤਤਕਰਾ

# ਤੁਮਹੀ ਗਤ ਮਿਤ ਤੁਮਹੀ ਜਾਣੀ

ਸੰਬੰਧਤ ਕਵੀ ਪ੍ਰੀਤਮ ਸਿੰਘ ਜੀ

ਕਵੀ ਪ੍ਰੀਤਮ ਸਿੰਘ ਜੀ ਦੋਵੇਂ ਸਤਿਗੁਰਾਂ ਨਾਲ ਬੜੀ ਨੇੜਤਾ ਨਾਲ ਰਹੇ ਹਨ। ਉਹਨਾਂ ਦੀਆਂ ਯਾਦਾਂ ਦੇ ਭੰਡਾਰ ਕਵੀ ਜੀ ਦੇ ਹਿਰਦੇ ਵਿਚ ਭਰੇ ਪਏ ਹਨ।

ਕਵੀ ਜੀ ਦੱਸਦੇ ਹਨ ਕਿ ਪਹਿਲੀ ਵਾਰੀ ਉਹਨਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਉਦੋਂ ਹੋਏ ਜਦੋਂ ਆਪਣੀ ਗਊ ਲਈ ਪੱਠੇ ਵੱਢ ਰਹੇ ਸਨ ਤਾਂ ਦਾਤਰੀ ਨਾਲ ਉਹਨਾਂ ਦੀ ਉਂਗਲ ਕੱਟੀ ਗਈ ਸੀ। ਫਿਰ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਾਹਿਬਜ਼ਾਦਿਆਂ ਨਾਲ ਸ੍ਰੀ ਭੈਣੀ ਸਾਹਿਬ ਵਿਦਿਆਲੇ ਵਿਚ ਲੈ ਆਂਦਾ। ਇਸ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਪ ਦਸ ਸਾਲ ਸਹਿਪਾਠੀ ਵੀ ਬਣੇ ਰਹੇ।

ਪਰ ਖੁਲ੍ਹੇ ਖਿਆਲਾਂ ਦੇ ਹੋਣ ਕਰਕੇ ਕਿਸੇ ਗਲਤੀ ਕਾਰਨ ਸਤਿਗੁਰਾਂ ਤੋਂ ਦੂਰ ਚਲੇ ਗਏ ਤੇ ਤੀਹ ਸਾਲ ਜਲੰਧਰ ਕਮਿਊਨਿਸਟ ਪਾਰਟੀ ਵਿਚ ਰਹੇ। 'ਨਵਾਂ ਜਮਾਨਾ' ਅਖਬਾਰ ਦੇ ਮੈਨੇਜਰ ਵੀ ਰਹੇ। ਪਰ ਜਦ ਵੀ ਸਤਿਗੁਰੂ ਜੀ ਦੇ ਕੋਲ ਆਉਣ ਦਾ ਮੌਕਾ ਬਣਿਆ ਤਾਂ ਸਤਿਗੁਰਾਂ ਦਾ ਦਰ ਉਹਨਾਂ ਲਈ ਖੁਲ੍ਹਾ ਹੀ ਰਿਹਾ। ਬਖਸ਼ਿਸ਼ਾਂ ਦੇ ਭੰਡਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕਵੀ ਜੀ ਨੇ ਬਹੁਤ ਕੁੱਝ ਲਿਖਿਆ। ਸਤਿਗੁਰਾਂ ਦੀ ਸਿਫ਼ਤ ਵਿਚ ਲੱਖਾਂ ਦੀ ਤਾਦਾਦ ਵਿਚ ਪੱਤਰੇ ਲਿਖੇ। ਨਾਮਧਾਰੀ ਪੰਥ ਦੀ ਜਾਣੀ ਪਛਾਣੀ ਮੰਨੀ ਹੋਈ ਹਸਤੀ ਸਨ ਕਵੀ ਜੀ। ਸ੍ਰਦਾਰ ਪ੍ਰਤਾਪ ਸਿੰਘ ਕੈਰੋਂ ਪਹਿਲਾਂ ਸਤਿਗੁਰੂ ਜੀ ਦਾ ਬਹੁਤ ਸ਼ਰਧਾਲੂ ਸੀ। ਪਰ ਚੌਧਰੀ ਦੇਵੀਲਾਲ ਵਰਗਿਆਂ ਨੇ ਕਈ ਤਰ੍ਹਾਂ ਦੀਆਂ ਸ਼ਰਾਰਤਾਂ ਕਰਕੇ ਇਸਨੂੰ ਸਤਿਗੁਰਾਂ ਦੇ ਖਿਲਾਫ ਕਰ ਦਿਤਾ ਸੀ। ਮਹਾਰਾਜ ਬੀਰ ਸਿੰਘ ਜੀ ਨੂੰ ਇਕ ਝੂਠੇ ਕਤਲ ਦੇ ਕੇਸ ਵਿਚ ਫਸਾ ਦਿਤਾ ਤੇ ਬਹੁਤ ਹੀ ਵਧੀਕੀਆਂ ਕੀਤੀਆਂ। ਸੱਚੇ ਪਾਤਸ਼ਾਹ ਜੀ ਨੂੰ ਕਿਸੇ ਨੇ ਸਲਾਹ ਦਿਤੀ ਕਿ ਕੈਰੋਂ ਦੇ ਖਿਲਾਫ ਵਿਧਾਨ ਸਭਾ ਵਿਚ ਆਵਾਜ਼ ਉਠਾਈ ਜਾਵੇ। ਸਤਿਗੁਰੂ ਜੀ ਤਾਂ ਦਇਆ ਦੇ ਸਾਗਰ ਹਨ, ਬਚਨ ਕੀਤੇ ਨੇ - ''ਸਾਨੂੰ ਇਹ ਗੱਲ ਸ਼ੋਭਾ ਨਹੀਂ ਦਿੰਦੀ।'' ਗਿਆਨੀ ਕਰਤਾਰ ਸਿੰਘ ਨੇ ਮੁਖਾਲਫਾਂ ਦੇ ਕਹੇ-ਕਹਾਏ 'ਕਰੀਵਾਲਾ ਕਾਨਫਰੰਸ' ਵਿਚ ਸਤਿਗੁਰੂ ਜੀ ਦੇ ਖਿਲਾਫ ਬਹੁਤ ਕੁੱਝ ਕਿਹਾ ਪਰ ਸਤਿਗੁਰੂ ਜੀ ਤਾਂ ਨਿਰਵੈਰ ਸਨ। ਉਸ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਈ 'ਪਸ਼ੂ ਪ੍ਰਦਰਸ਼ਨੀ' ਵਿਚ ਮੁੱਖ ਮਹਿਮਾਨ ਬਣਾ ਕੇ ਬਹੁਤ ਸਤਿਕਾਰ ਦਿਤਾ। ਕਵੀ ਜੀ ਨੇ ਹੈਰਾਨ ਹੋ ਕੇ ਕਿਹਾ - ''ਗਰੀਬ ਨਿਵਾਜ਼, ਉਹ ਤੇ ਸਾਡਾ ਕੱਟੜ ਦੁਸ਼ਮਣ ਹੈ।'' ਸਤਿਗੁਰੂ ਜੀ ਨੇ ਬਚਨ ਕੀਤਾ - ''ਚਿੰਤਾ ਨਾ ਕਰੋ ਤੇ ਦੇਖੀ ਜਾਓ।'' ਉਸੇ ਕਰਤਾਰ ਸਿੰਘ ਨੂੰ ਏਨਾ ਪਛਤਾਵਾ ਲੱਗਾ ਕਿ ਗੱਲ ਵਿਚ ਸ੍ਰੀ ਸਤਿਗੁਰੂ ਜੀ ਦੀ ਸਿਫ਼ਤ ਕਰਨ ਲੱਗਾ। ਉਹ ਕਹੇ - ''ਮਾਧਉ ਹਮ ਐਸੇ ਤੂੰ ਐਸਾ।'' ਸਤਿਗੁਰੂ ਸਦ-ਬਖਸ਼ੰਦ ਸਦਾ ਮਿਹਰਬਾਨ ਹੈ। ਪਿਆਰ ਦੇ ਤੇ ਸਾਗਰ ਸਨ। ਸਰਸੇ ਤੋਂ ਇਕ ਪਾਦਰੀ ਆਇਆ। ਉਹ ਸਿਗਰਟ ਪੀਂਦਾ ਸੀ। ਪਰ ਸਤਿਗੁਰੂ ਜੀ ਉਸਨੂੰ ਗਲ ਨਾਲ ਲਾ ਕੇ ਪਿਆਰ ਕੀਤਾ, ਹਾਲਾਂਕਿ ਉਸ ਕੋਲੋਂ ਸਿਗਰਟ ਦੀ ਬੋ ਆਉਂਦੀ ਸੀ। ਪਰ ਸਤਿਗੁਰੂ ਜੀ ਕਹਿਣ ਲੱਗੇ - ''ਅਸਾਂ ਤੇ ਪਿਆਰ ਨੂੰ ਪਿਆਰ ਕੀਤਾ ਹੈ, ਕੀ ਗੱਲ ਹੈ ਅਸੀਂ ਦੁਬਾਰਾ ਇਸ਼ਨਾਨ ਕਰ ਲਵਾਂਗੇ।'' ਧੰਨ ਹਨ ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਹੀ ਤੇ ਲਿਖਿਆ ਹੈ -

ਪਤਿਤ ਉਧਾਰਨਾ ਜੀਆ ਜੰਤ ਤਾਰਨਾ
ਬੇਦ ਉਚਾਰ ਨਹੀਂ ਅੰਤ ਪਾਇਓ॥
ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ
ਭਗਤ ਵਛਲ ਨਾਨਕ ਗਾਇਓ॥

## ਹੋਰ ਸਾਖੀ :-

ਜਦੋਂ ਭਾਰਤ ਵਰਸ਼ ਆਜ਼ਾਦ ਹੋ ਗਿਆ ਤਾਂ ਪੰਡਤ ਜਵਾਹਰ ਲਾਲ ਨਹਿਰੂ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਇਕ ਪ੍ਰਸਤਾਵ ਰੱਖਿਆ ਕਿ ''ਨਾਮਧਾਰੀ ਕਾਂਗਰਸ ਦੇ ਜਨਮ ਤੋਂ ਹੀ ਪਹਿਲਾਂ ਦੇ ਦੇਸ਼ ਭਗਤ ਹਨ ਤੇ ਬੇਅੰਤ ਕੁਰਬਾਨੀਆਂ ਕੀਤੀਆਂ ਹਨ। ਸੋ ਆਪ ਰਾਜ ਸਭਾ ਦਾ ਮੈਂਬਰ ਬਣਕੇ ਸਾਨੂੰ ਧੰਨਵਾਦੀ ਬਣਾਓ। ਨਾਲੇ ਸਾਡੀ ਕਦਰ ਵੱਧ ਜਾਵੇਗੀ। ਜਦੋਂ ਕਿ ਤੁਸਾਂ ਵਰਗੀ ਮਹਾਨ ਹਸਤੀ ਸਾਡੇ ਵਿਚ ਸ਼ਾਮਲ ਹੋਵੇਗੀ।'' ਪੰਡਤ ਜੀ ਨੂੰ ਕੀ ਪਤਾ ਸੀ ਕਿ ਇਹ ਤਾਂ ਸ੍ਰਿਸ਼ਟੀ ਦਾ ਮਾਲਕ ਹੈ। ਏਹ ਤਾਂ ਸਦਾ ਹੀ ਸੁਤੰਤਰ ਹੈ। ਏਸ ਤਰ੍ਹਾਂ ਦੇ ਅਹੁਦਿਆਂ ਦਾ ਏਸ ਨੇ ਕੀ ਕਰਨਾ ਹੈ ? ਪਰ ਪੰਡਤ ਜੀ ਆਪਣੀ ਗੱਲ ਤੇ ਅੜੇ ਰਹੇ ਤੇ ਬੜੇ ਪ੍ਰਮਾਣ ਦੇਣ। ਪਰ ਉਸ ਅਭੁੱਲ ਗੁਰੂ ਨੂੰ ਕੌਣ ਭੁਲਾ ਸਕਦਾ ਹੈ ? ਪੰਡਤ ਜੀ ਦੇ ਬਹੁਤ ਕਹਿਣ 'ਤੇ ਸਤਿਗੁਰੂ ਜੀ ਨੇ ਆਪਣੇ ਛੋਟੇ ਭਰਾ ਮਹਾਰਾਜ ਨਿਹਾਲ ਸਿੰਘ ਜੀ ਦਾ ਨਾਮ ਪੰਡਤ ਜੀ ਨੂੰ ਸੁਝਾਇਆ, ਜਿਹੜਾ ਕਿ ਉਹਨਾਂ ਨੇ ਖੁਸ਼ੀ ਨਾਲ ਪ੍ਰਵਾਨ ਕਰ ਲਿਆ। ਏਸ ਤਰ੍ਹਾਂ ਮਹਾਰਾਜ ਨਿਹਾਲ ਸਿੰਘ ਜੀ ਰਾਜ ਸਭਾ ਦੇ ਮੈਂਬਰ ਬਣ ਗਏ। ਸਤਿਗੁਰੂ ਜੀ ਦੇ ਤਿਆਗ ਤੇ ਵੈਰਾਗ ਦੀ ਕੋਈ ਮਿਸਾਲ ਨਹੀਂ ਮਿਲਦੀ। ਗੁਰਬਾਣੀ ਅਨੁਸਾਰ-

ਸਤਿਗੁਰ ਮੇਰਾ ਸਭਨ ਕਾ ਦਾਤਾ।
ਸਤਿਗੁਰ ਮੇਰਾ ਪੁਰਖ ਬਿਧਾਤਾ॥
ਗੁਰ ਐਸਾ ਨਾਹੀ ਕੋ ਦੇਵ ॥
ਜਿਸ ਮਸਤਕ ਭਾਗ ਸੁ ਲਾਗਾ ਸੇਵ॥

# ਇਸਨੂੰ ਕੰਨ ਫੜਕੇ ਭਜਨ ਦੇ ਦਿਓ

### ਸੰਬੰਧਤ ਸੰਤ ਜਸਵੰਤ ਸਿੰਘ ਜੀ, ਨੈਰੋਬੀ ਵਾਲੇ

ਸੰਤ ਜਸਵੰਤ ਸਿੰਘ ਜੀ ਅੱਜਕਲ੍ਹ ਸ੍ਰੀ ਭੈਣੀ ਸਾਹਿਬ ਹੀ ਰਹਿੰਦੇ ਹਨ। ਮਾਸ ਸ਼ਰਾਬ ਖਾਣਾ ਪੀਣਾ ਤੇ ਗੁੱਸੇ ਦੇ ਸੁਭਾਅ ਦੇ ਮਾਲਕ ਸਨ। ਬੀਬੀ ਨਰਿੰਦਰ ਕੌਰ ਜੋ ਕਿ ਸ੍ਰੀ ਸਤਿਗੁਰੂ ਜੀ ਦੀ ਸਪੁੱਤਰੀ ਬੀਬਾ ਸਾਹਿਬ ਕੌਰ ਜੀ ਦੀ ਅਧਿਆਪਿਕਾ ਰਹੀ ਹੈ ਉਹ ਇਹਨਾਂ ਦੀ ਧਰਮ ਪਤਨੀ ਹੈ। ਬੀਬੀ ਜੀ ਤਾਂ ਬਹੁਤ ਦੇਰ ਪਹਿਲਾਂ ਹੀ ਸ੍ਰੀ ਭੈਣੀ ਸਾਹਿਬ ਆ ਗਏ ਸਨ। ਪਰ ਸੰਤ ਜੀ ਰਿਟਾਇਰ ਹੋਣ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਆਏ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਇਹਨਾਂ ਤੇ ਕ੍ਰਿਪਾ ਕਰਨੀ ਸੀ, ਹੁਕਮ ਕੀਤਾ ਕਿ ''ਇਸ ਨੂੰ ਕੰਨ ਫੜਕੇ ਭਜਨ ਦੇ ਦਿਓ।''ਹੁਕਮ ਦੀ ਪਾਲਣਾ ਹੋਈ। ਏਸੇ ਤਰ੍ਹਾਂ ਹੀ ਭਜਨ ਦਿਤਾ ਗਿਆ। ਬਾਅਦ ਵਿਚ ਭਜਨ ਬੰਦਗੀ ਏਨੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਅਦ ਸ੍ਰੀ ਸਤਿਗੁਰੂ ਜਗਜੀਤ ਸਿੰਘ 'ਤੇ ਵੀ ਉਸੇ ਤਰ੍ਹਾਂ ਦੀ ਹੀ ਪੂਰਨ ਸ਼ਰਧਾ।

ਹੁਣ ਸ੍ਰੀ ਭੈਣੀ ਸਾਹਿਬ ਰਹਿਕੇ ਵੀ ਸਵੇਰੇ 2 ਵਜੇ ਉਠਕੇ ਇਸ਼ਨਾਨ ਪਾਣੀ ਕਰਕੇ ਪ੍ਰਯੋਗ ਵਿਚ ਪਹੁੰਚ ਜਾਂਦੇ ਹਨ। ਹਰ ਰੋਜ਼ ਅੱਠ ਘੰਟੇ ਦਾ ਪ੍ਰਯੋਗ ਨਾਮ ਸਿਮਰਨ ਦਾ ਹੈ। ਸੁੱਚ-ਸੋਧ ਮਰਿਆਦਾ ਦੇ ਧਾਰਨੀ ਹਨ। ਬਾਕੀ ਵਿਹਲੇ ਸਮੇਂ ਯਥਾ-ਸ਼ਕਤੀ ਸੇਵਾ ਵੀ ਕਰਦੇ ਹਨ।

ਸੰਤ ਜੀ ਨੇ ਆਪਣੀ ਰਸਨਾ ਤੋਂ ਲੇਖਕ ਨੂੰ ਇਹ ਸਾਖੀ ਸੁਣਾਈ ਕਿ ਸਤਿਗੁਰੂ ਜੀ ਜੋ ਸੁਪਨੇ ਵਿਚ ਹੁਕਮ ਕਰਦੇ ਹਨ ਉਹ ਵੀ ਪੂਰਾ ਹੁੰਦਾ ਹੈ ਤੇ ਸੇਵਕਾਂ ਦੀ ਹਮੇਸ਼ਾਂ ਲਾਜ ਰੱਖਦੇ ਆਏ ਹਨ ਤੇ ਹੁਣ ਵੀ ਰੱਖਦੇ ਹਨ। ਸੰਤ ਜਸਵੰਤ ਸਿੰਘ ਜੀ ਦਾ ਕਹਿਣਾ ਹੈ ਕਿ ਇਕ ਵਾਰੀ ਕਿਸੇ ਇੰਜਨ ਵਿਚ ਖਰਾਬੀ ਆ ਗਈ। ਵੱਡੀਆਂ ਵੱਡੀਆਂ ਕੰਪਨੀਆਂ ਨੇ ਜੋਰ ਲਾਇਆ, ਪਰ ਇੰਜਨ ਨਾ ਚੱਲਿਆ। ਕਿਸੇ ਨੇ ਉਸ ਦੇ ਮਾਲਕ ਨੂੰ ਕਿਹਾ ਕਿ ਨੈਰੋਬੀ ਫਲਾਨੀ ਕੰਪਨੀ ਵਿਚ ਜਸਵੰਤ ਸਿੰਘ ਇੰਜੀਨੀਅਰ ਹੈ। ਉਹ ਜੇ ਹਾਂ ਕਰ ਦੇਵੇ ਤਾਂ ਇੰਜਨ ਠੀਕ ਹੋ ਸਕਦਾ ਹੈ, ਨਹੀਂ ਤੇ ਨਹੀਂ। ਉਹ ਮਾਲਕ ਜਸਵੰਤ ਸਿੰਘ ਕੋਲ ਆਏ। ਆਪਣੇ ਕੰਮ ਤੋਂ ਵਿਹਲਾ ਹੋਕੇ ਉਸਨੂੰ **Attend** ਕੀਤਾ ਤੇ ਉਸਦਾ ਕੰਮ ਲੈ ਲਿਆ। ਇਹਨਾਂ ਦਾ ਮਾਲਕ ਆਇਆ ਤੇ ਉਹ ਗੁੱਸਾ ਕਰਨ ਲੱਗਾ - ''ਤੂੰ ਇਹ ਕੰਮ ਕਿਉਂ ਹੱਥ ਵਿਚ ਲਿਆ ਹੈ ? ਉਥੇ ਏਡੀਆਂ ਵੱਡੀਆਂ ਕੰਪਨੀਆਂ ਦੀ ਪੇਸ਼ ਨਹੀਂ ਗਈ ਤੇ ਅਸੀਂ ਉਥੇ ਕੀ ਕਰਾਂਗੇ ? ਜੇ ਇੰਜਨ ਸਾਡੇ ਕੋਲੋਂ ਵੀ ਠੀਕ ਨਾ ਹੋਇਆ ਤਾਂ ਕੰਪਨੀ ਦੀ ਬੜੀ ਬਦਨਾਮੀ ਹੋਵੇਗੀ। ਤੂੰ ਇਹੋ ਜਿਹੇ ਕੰਮ ਨੂੰ ਕਿਉਂ ਫੜਿਆ ?''

ਸੰਤ ਜਸਵੰਤ ਸਿੰਘ ਜੀ ਘਰ ਆ ਗਏ। ਬੜੇ ਫਿਕਰਮੰਦ ਸਨ। ਰਾਤ ਚੈਨ ਨਾ ਆਵੇ। ਇਸੇ ਹੀ ਦੌਰਾਨ ਕਿਤੇ ਨੀਂਦ ਆ ਗਈ ਤਾਂ ਸੱਚੇ ਪਾਤਸ਼ਾਹ ਜੀ ਨੇ ਸੁਪਨੇ ਵਿਚ ਦਰਸ਼ਨ ਦੇਕੇ ਕਿਹਾ - ''ਚਿੰਤਾ ਕਿਉਂ ਕਰਦਾ ਹੈਂ ? ਇੰਜਨ ਵਿਚ ਤੇਲ ਸੁੱਟਣ ਵਾਲਾ ਪਿਸਟਨ ਕੱਢਕੇ ਸਿੱਧਾ ਕਰ ਦੇ, ਉਹ ਉਲਟਾ ਤੇਲ ਸੁੱਟਦਾ ਹੈ।'' ਬੱਸ ਫਿਰ ਕੀ ਸੀ, ਜਸਵੰਤ ਸਿੰਘ ਹੁਰਾਂ ਦੀ ਚਿੰਤਾ ਉਡ ਗਈ। ਅਗਲੇ ਦਿਨ ਜਸਵੰਤ ਸਿੰਘ ਨੇ ਮੈਕੇਨਿਕ ਨੂੰ ਨਾਲ ਲਿਆ ਤੇ ਉਥੇ ਪਹੁੰਚਿਆ ਤੇ ਇੰਜਨ ਖੁਲਵਾਇਆ। ਪਿਸਟਨ ਨੂੰ ਸਿੱਧਾ ਕਰਕੇ ਮੈਕੇਨਿਕ ਨੂੰ ਕਿਹਾ ਇੰਜਨ ਬੰਨ੍ਹ ਦੇ। ਉਸ ਇੰਜਨ ਬੰਨ੍ਹ ਦਿਤਾ। ਇੰਜਨ ਜਿਉਂ ਹੀ ਸਟਾਰਟ ਕੀਤਾ ਉਹ ਫੱਕ ਫੱਕ ਕਰਕੇ ਸਟਾਰਟ ਹੋ ਗਿਆ। ਸਾਰੇ ਪੁੱਛਣ ਕਿ ਇਹਦੇ ਵਿਚ ਕੀ ਖਰਾਬੀ ਸੀ ? ਪਰ ਸੰਤ ਹੁਰੀਂ ਮਸਤ, ਦੱਸਣ ਨਾ। ਇੰਜਨ ਦੇ ਮਾਲਕ ਨੇ ਉਸਨੂੰ 500/- ਰੁਪੈ ਇਨਾਮ ਦਿਤਾ। ਸੰਤਾਂ ਨੇ ਨਾ ਲਿਆ ਤੇ ਕਹਿਣ ਲੱਗੇ - ''ਮੈਂ ਤਾਂ ਕੰਪਨੀ ਦੀ ਤਰਫੋਂ ਆਇਆ ਹਾਂ, ਨੌਕਰੀ ਤੇ ਹਾਂ। ਤਨਖਾਹ ਲੈਂਦਾ ਹਾਂ। ਪੈਸਾ ਨਹੀਂ ਲੈ ਸਕਦਾ।'' ਮਾਲਕ ਨੇ ਕੰਪਨੀ ਦੇ ਨਾਮ ਚੈਕ ਕੱਟ ਦਿਤਾ ਤੇ ਨਾਲ ਹੀ ਇਕ ਲਿਫਾਫਾ ਕੰਪਨੀ ਦੇ ਮਾਲਕ ਨੂੰ ਦੇਣ ਲਈ ਜਸਵੰਤ ਸਿੰਘ ਦੇ ਹੱਥ ਹੀ ਦੇ ਦਿਤਾ। ਲਫਾਫੇ ਵਿਚ ਉਸਦਾ ਉਹੀ ਇਨਾਮ 500/- ਰੁਪਿਆ ਸੀ ਤੇ ਮਾਲਕ ਨੇ ਆਪਣੇ ਕੋਲੋਂ 500/- ਰੁਪਿਆ ਹੋਰ ਪਾਕੇ, ਸੰਤ ਜੀ ਨੂੰ 1000/- ਰੁਪਿਆ ਦੇ ਦਿਤਾ। ਤੇ ਪੁੱਛਿਆ - ''ਕੀ ਖਰਾਬੀ ਸੀ ?'' ਤਾਂ ਸੰਤਾਂ ਨੇ ਕਿਹਾ - ''ਤੁਸੀਂ ਮੈਥੋਂ ਇਹ ਨਾ ਹੀ ਪੁਛੋ।'' ਸੰਤ ਜੀ ਨੇ ਮਨ ਹੀ ਮਨ ਸਤਿਗੁਰਾਂ ਦਾ ਕੋਟਾਨ-ਕੋਟ ਧੰਨਵਾਦ ਕੀਤਾ। ਜਿਹਨਾਂ ਨੇ ਸੁਪਨੇ ਵਿਚ ਹੀ ਉਸਨੂੰ ਦਰਸ਼ਨ ਦੇਕੇ ਕੰਮ ਸਮਝਾ ਕੇ ਆਪਣੇ ਸੇਵਕ ਦੀ ਲਾਜ ਰੱਖੀ ਸੀ। ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

**ਹੋਰ ਸਾਖੀ :-**

ਇਹ ਘਟਨਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਖੇਪ ਜਿਹੀ ਸੁਣਾਈ ਸੀ ਤੇ ਨਾਲ ਹੀ ਹੁਕਮ ਕੀਤਾ ਸੀ ਕਿ ਆਪ ਨੂੰ ਇਸ ਵਾਰਤਾ ਵਾਸਤੇ ਯੂ.ਕੇ. ਜਾਣਾ ਪਵੇਗਾ। ਪਰ

ਜਦੋਂ ਮੈਂ ਸੰਤ ਜਸਵੰਤ ਸਿੰਘ ਨੂੰ ਅਰਜ ਕੀਤੀ ਤਾਂ ਉਹ ਕਹਿਣ ਲੱਗੇ ਕਿ ''ਮੈਂ ਦੱਸਦਾ ਹਾਂ।'' ਸੰਤ ਜਸਵੰਤ ਸਿੰਘ ਜੀ ਅੱਜਕਲ੍ਹ ਸ੍ਰੀ ਭੈਣੀ ਸਾਹਿਬ ਰਹਿੰਦੇ ਹਨ। ਇਹ ਘਟਨਾ ਨੈਰੋਬੀ ਦੀ ਹੈ। ਕਹਿਣ ਲੱਗੇ ਕਿ ਇਕ ਗੈਰ ਨਾਮਧਾਰੀ ਪ੍ਰਵਾਰ ਦੇ ਬੱਚੇ ਨੂੰ ਤਪੈਦਿਕ (ਟੀ.ਬੀ.) ਹੋ ਗਈ। ਬੱਚੇ ਦੀ ਮਾਤਾ ਦੀ ਸ਼ਰਧਾ ਸਤਿਗੁਰੂ ਪ੍ਰਤਾਪ ਸਿੰਘ ਜੀ 'ਤੇ ਬਹੁਤ ਸੀ। ਉਸ ਨੇ ਡਾਕਟਰਾਂ ਕੋਲੋਂ ਬਥੇਰੇ ਇਲਾਜ ਕਰਵਾਏ। ਡਾਕਟਰ ਨੇ ਬੱਚੇ ਦੇ ਸਾਰੇ ਸਰੀਰ ਉਤ ਦਵਾਈ ਦਾ ਪਲਸਤਰ ਲਗਾ ਦਿਤਾ, ਪਰ ਕੋਈ ਆਰਾਮ ਨਾ ਆਇਆ। ਬੱਚਾ ਦੁੱਖ ਨਾਲ ਰਾਤ-ਦਿਨ ਤੜਫਦਾ ਸੀ। ਆਖਰ ਮਾਤਾ ਨੇ ਸਤਿਗੁਰੂ ਜੀ ਪਾਸ ਅਰਜ ਕੀਤੀ। ਉਹਨਾਂ ਦਿਨਾਂ ਵਿਚ ਸੱਚੇ ਪਾਤਸ਼ਾਹ ਜੀ ਨੈਰੋਬੀ ਹੀ ਸਨ। ਸਤਿਗੁਰਾਂ ਨੇ ਹੁਕਮ ਕੀਤਾ- ''ਬੱਚੇ ਦੇ ਸਰੀਰ ਉਤੋਂ ਪਲਸਤਰ ਲਾਹ ਦਿਓ, ਬੱਚਾ ਠੀਕ ਹੋ ਜਾਵੇਗਾ।'' ਪਹਿਲਾਂ ਤਾਂ ਲੜਕੇ ਦਾ ਪਿਤਾ ਇਸ ਗੱਲ ਨੂੰ ਮੰਨਣ ਤੋਂ ਇਨਕਾਰ ਕਰਦਾ ਰਿਹਾ, ਪਰ ਬਾਅਦ ਵਿਚ ਮੰਨ ਗਿਆ। ਬੱਚੇ ਦਾ ਪਲਸਤਰ ਲਾਹ ਦਿਤਾ ਗਿਆ। ਬੱਚਾ ਅੱਜ ਹੋਰ ਤੇ ਕਲ੍ਹ ਹੋਰ ਰਾਜ਼ੀ ਹੁੰਦਾ ਗਿਆ। ਸਤਿਗੁਰੂ ਜੀ ਦੇ ਬਚਨ ਨਾਲ ਹੀ ਬੱਚਾ ਨੌ-ਬਰ-ਨੌ ਹੋ ਗਿਆ। ਅੱਜ ਇਹ ਪ੍ਰਵਾਰ ਯੂ.ਕੇ. ਵਿਚ ਰਹਿੰਦਾ ਹੈ ਤੇ ਸਤਿਗੁਰੂ ਜੀ ਦੇ ਗੁਣ ਗਾਉਂਦਾ ਹੈ। ਸਤਿਗੁਰੂ ਪੂਰਾ ਵੈਦ ਹੈ ਜਿਸ ਤਰ੍ਹਾਂ ਬਾਣੀ ਵਿਚ ਹੁਕਮ ਹੈ -

ਸਰਬ ਰੋਗਾ ਕਾ ਅਉਖਧ ਨਾਮ ॥
ਕਲਿਆਣ ਰੂਪ ਮੰਗਲ ਗੁਣ ਗਾਮ ॥

## ਹੋਰ ਸਾਖੀ :-

ਸੰਤ ਜਸਵੰਤ ਸਿੰਘ ਜੀ ਕੱਲਾ ਆਪਣੇ ਨਾਲ ਬੀਤੀ ਵਾਰਤਾ ਸੁਣਾਉਂਦੇ ਹਨ - ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਪਹਿਲੇ ਦੌਰੇ ਸਮੇਂ 1953 ਵਿਚ ਨੈਰੋਬੀ ਦਰਸ਼ਨ ਦਿਤੇ ਤਾਂ ਸੰਤ ਸੂਰਤ ਸਿੰਘ ਜੀ (ਜਸਵੰਤ ਸਿੰਘ ਜੀ ਦੇ ਸਹੁਰਾ ਸਾਹਿਬ) ਰੇਲਵੇ ਲਾਡੀਆਂ ਦੇ ਰਾਮਗੜ੍ਹੀਆ ਗੁਰਦੁਆਰੇ ਦੇ ਸੈਕਟਰੀ ਸਨ। ਸਤਿਗੁਰੂ ਜੀ ਦੇ ਦਰਸ਼ਨ ਕਰਦੇ ਹੀ ਮੋਹੇ ਗਏ। ਗੁਰਬਾਣੀ ਤਾਂ ਪਹਿਲਾਂ ਭੀ ਪੜ੍ਹਦੇ ਸਨ। ਸਤਿਗੁਰੂ ਜੀ ਦੇ ਸੇਵਕ ਬਣ ਗਏ। ਸੰਤ ਸੂਰਤ ਸਿੰਘ ਜੀ ਦੀ ਵੱਡੀ ਲੜਕੀ ਵੀ ਸ਼ਬਦ ਪੜ੍ਹਦੀ ਸੀ ਤੇ ਗੁਰਮੁਖੀ ਤੇ ਅੰਗ੍ਰੇਜ਼ੀ ਪੜ੍ਹੀ ਹੋਈ ਸੀ। ਪਰ ਜਸਵੰਤ ਸਿੰਘ ਦੀ ਇਹ ਹਾਲਤ ਸੀ ਕਿ ਰੋਜ਼ ਹੀ ਇਕ ਕੁਕੜ ਵੱਢ ਦੇਣਾ। ਇਕੱਠਾ ਹੀ ਖਾਘਾ ਕੁਕੜਾਂ ਦਾ ਲੈ ਲੈਣਾ ਜਿਸ ਵਿਚ ਤੀਹ-ਚਾਲ੍ਹੀ ਕੁਕੜ ਹੁੰਦੇ ਸਨ ਤੇ ਸ਼ਰਾਬ ਭੀ ਰੱਜ ਕੇ ਪੀਣੀ। ਸਰਕਾਰੀ ਨੌਕਰੀ ਸੀ। ਪੈਸੇ ਦੀ ਕੋਈ ਕਮੀ ਨਹੀਂ ਸੀ। ਸਿੰਘ ਸਭਾ ਦਾ ਚੰਗਾ ਰੰਗ ਚੜ੍ਹਿਆ ਹੋਇਆ ਸੀ। ਕਿਹਾ ਕਰਨ ਕਿ ਕੋਈ ਦੇਹਧਾਰੀ ਗੁਰੂ ਹੋ ਹੀ ਨਹੀਂ ਸਕਦਾ। ਦਸਾਂ ਪਾਤਸ਼ਾਹੀਆਂ ਦੀ ਜੋਤ ਗ੍ਰੰਥ ਸਾਹਿਬ ਹੈ।

ਏਸੇ ਦੌਰਾਨ ਸੰਤ ਸੂਰਤ ਸਿੰਘ ਜੀ ਦੇ ਘਰ ਸਤਿਗੁਰੂ ਜੀ ਨੇ ਚਰਨ ਪਾਏ। ਪਰ ਜਸਵੰਤ ਸਿੰਘ ਦਾ ਮਨ ਅਜੇ ਵੀ ਨਹੀਂ ਮੰਨਿਆ ਸੀ। ਸਤਿਗੁਰੂ ਜੀ ਸੂਰਤ ਸਿੰਘ ਦੇ ਨਾਲ ਬਚਨ-ਬਿਲਾਸ ਕਰਦੇ ਹੋਇਆਂ ਨੇ ਪੁੱਛਿਆ - ''ਤੁਹਾਡਾ ਦਾਮਾਦ ਕਿੱਥੇ ਹੈ ?'' ਤਾਂ ਸੰਤ ਕਹਿਣ ਲੱਗੇ ਕਿ ਸਾਹਮਣੇ ਬੈਠਾ ਹੈ। ਸਤਿਗੁਰੂ ਜੀ ਉਠ ਕੇ ਕੋਲ ਚਲੇ ਗਏ ਤੇ ਬਚਨ ਕੀਤਾ - ''ਖਾਣ-ਪੀਣ ਦੀ ਕਿਸ ਤਰ੍ਹਾਂ ਹੈ ?'' ਤਾਂ ਜਸਵੰਤ ਸਿੰਘ ਕਹਿਣ ਲੱਗੇ ਕਿ ''ਇਕ ਕੁਕੜ ਤੇ ਇਕ ਬੋਤਲ ਰੋਜ਼ ਦੀ ਹੈ।'' ਸਤਿਗੁਰੂ ਜੀ ਬਚਨ ਕੀਤਾ - ''ਪਿਛਲਾ ਹਿਸਾਬ ਤੇ ਮੁਕਿਆ, ਅੱਗੋਂ ਕਿਸ ਤਰ੍ਹਾਂ ਕਰਨੀ ਹੈ ?'' ਭਾਗ ਜਾਗ ਪਏ ਸਨ ਤੇ ਕਹਿ ਦਿਤਾ ਕਿ ''ਜਿਵੇਂ ਆਪ ਜੀ ਦਾ ਹੁਕਮ।'' ਜਸਵੰਤ ਸਿੰਘ ਦੇ ਮਨ ਵਿਚ ਸੀ ਕਿ ਅਗਰ ਇਹ ਗੁਰੂ ਨਾਨਕ ਜੀ ਦੀ ਗੱਦੀ ਦੇ ਮਾਲਕ ਹਨ ਤਾਂ ਮੈਨੂੰ ਕੰਨ ਫੜਕੇ ਭਜਨ ਦੇਣ। ਮਨ ਦੀ ਮੁਰਾਦ ਪੂਰੀ ਹੋ ਗਈ। ਸਤਿਗੁਰੂ ਜੀ ਨੇ ਸੰਤ ਗਿਆਨਾ ਸਿੰਘ ਹੋਰਾਂ ਨੂੰ ਕਿਹਾ ਕਿ ''ਜਸਵੰਤ ਸਿੰਘ ਦਾ ਕੰਨ ਫੜਕੇ ਭਜਨ ਦੱਸੋ।'' ਬੱਸ ਫਿਰ ਕੀ ਸੀ, ਭਜਨ ਦੱਸ ਦਿਤਾ। ਤੇ ਜਸਵੰਤ ਸਿੰਘ ਜੀ ਲੱਗੇ ਭਜਨ ਕਰਨ ਤੇ ਸਤਿਗੁਰੂ ਜੀ ਦੇ ਹੁਕਮ ਵਿਚ ਰਹਿਣ ਲੱਗੇ।

ਦੂਸਰੇ ਦਿਨ ਸਤਿਗੁਰੂ ਜੀ ਨੈਰੋਬੀ ਗਏ ਤਾਂ ਬਚਨ ਕੀਤਾ - ''ਮਹੀਨੇ ਵਿਚ ਇਕ ਚਿੱਠੀ ਲਿਖਿਆ ਕਰ।'' ਤਾਂ ਜਸਵੰਤ ਸਿੰਘ ਕਹਿਣ ਲੱਗਾ - ''ਮੈਂ ਪੰਜਾਬੀ ਤਾਂ ਪੜ੍ਹਿਆ ਨਹੀਂ ਚਿੱਠੀ ਕਿਸ ਤਰ੍ਹਾਂ ਲਿਖਿਆ ਕਰਾਂ ?'' ਤਾਂ ਸਤਿਗੁਰੂ ਜੀ ਕਹਿਣ ਲੱਗੇ - ''ਇਹ ਕਿਹੜੀ ਔਖੀ ਗੱਲ ਹੈ, ਜੇ ਕੋਸ਼ਿਸ਼ ਕਰੇਂਗਾ ਤਾਂ ਇਕ ਦਿਨ ਵਿਚ ਹੀ ਪੜ੍ਹ ਜਾਏਂਗਾ।'' ਸੋ ਇਕੋ ਹੀ ਦਿਨ ਵਿਚ ਪੰਜਾਬੀ ਪੜ੍ਹ ਗਏ। ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਨ 1959 ਵਿਚ ਜੋਤੀ ਜੋਤਿ ਸਮਾ ਗਏ। ਇਹ ਸਮਾਚਾਰ ਸੁਣਕੇ ਸੰਤ ਜਸਵੰਤ ਸਿੰਘ ਨੂੰ ਏਨਾ ਧੱਕਾ ਲੱਗਾ ਕਿ ਮਾਲਾ ਰੱਖ ਦਿਤੀ। ਭਜਨ-ਬਾਣੀ ਕਰਨਾ ਛੱਡ ਦਿਤਾ। ਰੋਂਦੇ ਰਹਿਣਾ ਤੇ ਕਹਿਣਾ - ''ਹੁਣ ਭਜਨ ਕਿਸ ਵਾਸਤੇ ਕਰਨਾ ਹੈ ?'' ਘਰ ਦੇ ਬਥੇਰਾ ਸਮਝਾਉਣ ਪਰ ਦਿਲ ਨਾ ਖੜੋਵੇ।

ਏਸ ਤਰ੍ਹਾਂ ਦੋ ਸਾਲ ਬੀਤ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੇ ਗੱਦੀ ਤੇ ਬਿਰਾਜਮਾਣ ਹੋਣ ਤੋਂ ਬਾਅਦ ਜਦੋਂ ਪਹਿਲੇ ਦੌਰੇ ਤੇ ਅਫਰੀਕਾ ਗਏ ਤਾਂ ਜਸਵੰਤ ਸਿੰਘ ਦੀ ਧਰਮ ਪਤਨੀ ਬੀਬੀ ਨਰਿੰਦਰ ਕੌਰ ਨੇ ਕਿਹਾ ਕਿ ਚਲੋ ਦਰਸ਼ਨ ਕਰਨ ਚਲੀਏ। ਤਾਂ ਕਹਿਣ ਲੱਗੇ ਕਿ ''ਦਰਸ਼ਨ ਕਰਕੇ ਕੀ ਕਰਨਾ ਹੈ ? ਸਤਿਗੁਰੂ ਪ੍ਰਤਾਪ ਸਿੰਘ ਜੀ ਵਰਗਾ ਕੋਈ ਹੋ ਹੀ ਨਹੀਂ ਸਕਦਾ ?'' ਜਦੋਂ ਜਸਵੰਤ ਸਿੰਘ ਦਰਸ਼ਨ ਕਰਨ ਗਏ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਰਜ਼ਾ ਦੇ ਮਾਲਕ ਉਹਨਾਂ ਵੱਲ ਵੇਖਿਆ ਭੀ ਨਾ। ਏਸ ਤਰ੍ਹਾਂ ਉਹਨਾਂ ਦੇ ਮਨ ਨੂੰ ਹੋਰ ਵੀ ਠੋਕਰ ਵੱਜੀ। ਪਰ ਘਰ ਵਾਲੀ ਦੇ ਕਹਿਣ ਤੇ ਆਸਾ ਜੀ ਦੀ

ਵਾਰ ਵਿਚ ਦਰਸ਼ਨ ਕਰਨ ਚਲੇ ਗਏ ਤੇ ਪਿੱਛੇ ਹੋ ਕੇ ਬੈਠ ਗਏ ਤਾਂ ਕੀ ਵੇਖਦੇ ਹਨ ਕਿ ਆਸਣ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਭਾਏਮਾਨ ਹਨ। ਕਈ ਵਾਰੀ ਅੱਖਾਂ ਮਲ ਮਲ ਕੇ ਵੇਖਿਆ ਪਰ ਦਰਸ਼ਨ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੀ ਹੋਣ।

ਦੀਵਾਨ ਦੀ ਸਮਾਪਤੀ ਤੋਂ ਬਾਅਤ ਸਤਿਗੁਰਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਂਗ ਹੀ ਪਿਆਰ ਕੀਤਾ ਤੇ ਹੁਕਮ ਕੀਤਾ - ''ਕੋਈ ਫਰਕ ਜਾਪਿਆ।'' ਇਹ ਸੁਣਕੇ ਜਸਵੰਤ ਸਿੰਘ ਜੀ ਦੀ ਅੱਖਾਂ ਵਿਚੋਂ ਵਰਖਾ ਹੀ ਹੋਣ ਲੱਗ ਪਈ। ਫੇਰ ਹੁਕਮ ਕੀਤਾ - ''ਭਜਨ-ਬਾਣੀ ਤਕੜੇ ਹੋ ਕੇ ਕਰਿਆ ਕਰੋ।'' ਫਿਰ ਪਹਿਲਾਂ ਵਾਂਗ ਹੀ ਮਨ ਟਿਕ ਗਿਆ। ਫਿਰ ਸਤਿਗੁਰਾਂ ਹੁਕਮ ਕੀਤਾ - ''ਤੁਸੀਂ ਸਭ ਕੁੱਝ ਛੱਡਕੇ ਸ੍ਰੀ ਭੈਣੀ ਸਾਹਿਬ ਆ ਜਾਓ।'' ਜਸਵੰਤ ਸਿੰਘ ਨੇ ਸੋਚਿਆ ਕਿ ਜੇ ਛੇ ਸਾਲ ਹੋਰ ਨੌਕਰੀ ਕੀਤੀ ਤਾਂ 5000/- ਰੁਪਏ ਪੈਨਸ਼ਨ ਸਾਰੀ ਉਮਰ ਹੀ ਮਿਲਦੀ ਰਹੇਗੀ। ਏਸੇ ਹੀ ਵਿਚਾਰ ਵਿਚ ਇਕ ਇਟਲੀ ਦੇ ਆਪਣੇ ਅਫਸਰ ਕੋਲ ਗੱਲ ਕੀਤੀ ਤਾਂ ਉਹ ਕਹਿਣ ਲੱਗਾ ਕਿ ''ਜੇ ਉਹਨਾਂ ਨੂੰ ਜੀਸਸ ਹੁਕਮ ਕਰੇ ਤਾਂ ਉਹ ਗਲ ਦੇ ਕਪੜੇ ਦੀ ਵੀ ਪ੍ਰਵਾਹ ਨਾ ਕਰਕੇ ਸਭ ਕੁੱਝ ਛੱਡਕੇ ਉਨ੍ਹਾਂ ਦੇ ਚਰਨਾਂ ਵਿਚ ਚਲਿਆ ਜਾਵਾਂ।'' ਜਦੋਂ ਸਤਿਗੁਰਾਂ ਦੀ ਸਪੁਤਰੀ ਬੀਬਾ ਜੀ ਨੂੰ ਵਿਦਿਆ ਪੜ੍ਹਾਉਣ ਲਈ ਇਹਨਾਂ ਦੀ ਧਰਮ ਪਤਨੀ ਦੀ ਡਿਊਟੀ ਲਾਈ ਤਾਂ ਸਭ ਕੁੱਝ ਛੱਡਕੇ ਹੁਕਮ ਦੀ ਤਾਮੀਲ ਕੀਤੀ ਗਈ। ਸੰਤ ਜੀ ਦੇ ਦੋ ਲੜਕੇ ਹਨ - ਵੱਡਾ ਅੰਮ੍ਰਿਤਪਾਲ ਤੇ ਛੋਟਾ ਹਰਭਾਲ। ਛੋਟਾ ਟੋਰੋਂਟੋ ਰਹਿੰਦਾ ਹੈ ਤੇ ਤਬਲਾ ਸਿਖਾਉਂਦਾ ਹੈ ਤੇ ਨਾਲੇ ਕੰਮ ਕਰਦਾ ਹੈ। ਕਿਉਂਕਿ ਹਰਭਾਲ ਮਸ਼ਹੂਰ ਤਬਲਾ ਵਾਦਕ ਸ੍ਰੀ ਸ਼ਾਂਤਾ ਪ੍ਰਸਾਦ ਗੁਦਈ ਦਾ ਸ਼ਾਗਿਰਦ ਹੈ। ਸੰਤ ਜਸਵੰਤ ਸਿੰਘ ਆਪਣੀ ਧਰਮ ਪਤਨੀ ਨਾਲ ਸ੍ਰੀ ਭੈਣੀ ਸਾਹਿਬ ਰਹਿੰਦੇ ਹਨ ਤੇ ਬੀਬੀ ਨਰਿੰਦਰ ਕੌਰ ਬੱਚਿਆਂ ਨੂੰ ਸੰਗੀਤ ਸਿਖਾਉਂਦੀ ਹੈ। ਸਤਿਗੁਰੂ ਜੀ ਦੇ ਸਿਦਕੀ ਸਿੱਖ ਹਨ। ਗੁਰਬਾਣੀ ਅਨੁਸਾਰ - ''ਭਏ ਕਿਰਪਾਲ ਗੁਰੂ ਗੋਬਿੰਦਾ ਸਗਲ ਮਨੋਰਥ ਪਾਏ ॥''

### ਹੋਰ ਸਾਖੀ :-

ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਦੂਸਰੇ ਦੌਰੇ ਤੇ ਅਫਰੀਕਾ ਗਏ ਤਾਂ ਉਸ ਵੇਲੇ ਦੀ ਘਟਨਾ ਉਥੋਂ ਦੇ ਸਿੱਖ ਸੁਣਾਉਂਦੇ ਹਨ - ਸਤਿਗੁਰੂ ਜੀ ਜਦੋ ਨੈਰੋਬੀ ਤੋਂ ਯੂਗਾਂਡਾ ਦੇ ਦੌਰੇ ਤੇ ਗਏ ਤਾਂ ਕਾਫੀ ਸੰਗਤ ਕਾਰਾਂ ਦੇ ਕਾਫਲੇ ਦੇ ਰੂਪ ਵਿਚ ਨਾਲ ਸੀ। ਸਤਿਗੁਰੂ ਜੀ ਕੰਪਾਲੇ ਦਰਸ਼ਨ ਦੇ ਰਹੇ ਸਨ। ਕੰਪਾਲੇ ਤੋਂ ਵੀਹ ਮੀਲ ਦੂਰ ਇਕ ਛੋਟਾ ਜਿਹਾ ਸ਼ਹਿਰ ਇਨਟੇਲੀ ਹੈ। ਉਥੇ ਹਵਾਈ ਅੱਡਾ ਹੈ। ਵਿਕਟੋਰੀਆ ਲੇਕ ਦੇ ਕਿਨਾਰੇ ਹੋਣ ਕਰਕੇ ਬੰਦਰਗਾਹ ਵੀ ਹੈ। ਉਥੇ ਇਕ ਬਾਗ ਹੈ। ਉਸ ਵਿਚ ਹਰ ਇਕ ਦੇਸ਼ ਤੋਂ ਬੂਟੇ ਲਿਆ ਕੇ ਲਗਾਏ ਹੋਏ ਹਨ। ਲੋਕ ਬਹੁਤ ਦੇਖਣ ਆਉਂਦੇ ਹਨ।

ਇਕ ਦਿਨ ਸਤਿਗੁਰੂ ਜੀ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ ਇਹ ਬਾਗ ਦੇਖਣ ਇਨਟੇਲੀ ਗਏ। ਨਾਲ ਪੰਜੀ-ਤੀਹ ਸਿੱਖ ਵੀ ਸਨ। ਸੱਚੇ ਪਾਤਸ਼ਾਹ ਜੀ ਸੈਰ ਕਰਦੇ ਕਰਦੇ ਇਕ ਪਾਸੇ ਨੂੰ ਤੁਰ ਪਏ। ਉਸ ਪਾਸੇ ਕਾਲੇ ਲੋਕਾਂ ਦੀਆਂ ਝੋਂਪੜੀਆਂ ਸਨ। ਬੜੀ ਗੰਦੀ ਬਸਤੀ ਸੀ। ਸਾਰੇ ਲੋਕ ਹੈਰਾਨ ਕਿ ਸਤਿਗੁਰੂ ਜੀ ਕਿਧਰ ਜਾਈ ਜਾ ਰਹੇ ਹਨ। ਸਤਿਗੁਰੂ ਜੀ ਰਵਾਂ-ਰਵੀ ਇਕ ਕੱਚੇ ਮਕਾਨ ਦਾ ਦਰਵਾਜਾ ਖੋਲ੍ਹ ਕੇ ਅੰਦਰ ਚਲੇ ਗਏ। ਨਾਲ ਦੋ ਸਿੱਖ ਵੀ ਅੰਦਰ ਚਲੇ ਗਏ। ਬਾਕੀ ਬਾਹਰ ਖੜ੍ਹੇ ਰਹੇ। ਨਾਲ ਦੇ ਸਿੱਖਾਂ ਨੇ ਕੀ ਵੇਖਿਆ ਕਿ ਇਕ ਸਿੱਖ ਮੰਜੇ ਤੇ ਪਿਆ ਤੜਫ ਰਿਹਾ ਹੈ। ਇਹ ਸਿੱਖ ਪਹਿਲਾਂ ਨਾਮਧਾਰੀ ਹੁੰਦਾ ਸੀ ਤੇ ਕੁਸੰਗਤ ਦੇ ਕਾਰਨ ਸਭ ਕੁੱਝ ਖਾਣ-ਪੀਣ ਲੱਗ ਪਿਆ ਸੀ ਤੇ ਇਕ ਕਾਲੀ ਔਰਤ ਨਾਲ ਸ਼ਾਦੀ ਵੀ ਕਰ ਲਈ ਤੇ ਉਹਨਾਂ ਦੇ ਵਿਚ ਹੀ ਰਹਿਣ ਲੱਗ ਪਿਆ ਸੀ। ਬਿਮਾਰੀ ਦੀ ਹਾਲਤ ਵਿਚ ਬਾਰ-ਬਾਰ ਸਤਿਗੁਰੂ ਜੀ ਨੂੰ ਯਾਦ ਕਰਕੇ ਤੜਫ ਰਿਹਾ ਸੀ। ਤਿੰਨ ਸਾਲ ਤੋਂ ਬਿਮਾਰ ਸੀ। ਜਦ ਉਸ ਨੇ ਵੇਖਿਆ ਕਿ ਪ੍ਰਤੱਖ ਰੂਪ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਦੇ ਸਾਹਮਣੇ ਖੜ੍ਹੇ ਹਨ ਤਾਂ ਪਹਿਲਾਂ ਤੇ ਉਸਨੂੰ ਆਪਣੀਆਂ ਅੱਖਾਂ ਤੇ ਯਕੀਨ ਹੀ ਨਾ ਆਇਆ ਤੇ ਫਿਕਰ ਹੋਸ਼ ਵਿਚ ਆਕੇ ਮੰਜੇ ਤੇ ਪਿਆ ਹੀ ਲੱਗਾ ਮਿੰਨਤਾਂ ਤੇ ਅਰਜਾਂ ਕਰਨ ਕਿ ''ਗਰੀਬ ਨਿਵਾਜ਼ ਜੀ ਮੈਂ ਮਹਾਂ ਪਾਪੀ ਹਾਂ। ਆਪ ਕ੍ਰਿਪਾ ਕਰਕੇ ਮੇਰੇ ਪਾਪਾਂ ਨੂੰ ਬਖਸ਼ ਕੇ ਮੈਨੂੰ ਮੁਕਤੀ ਦਿਓ ਜੀ। ਮੈਂ ਬਹੁਤ ਦੁੱਖੀ ਹਾਂ।'' ਸਤਿਗੁਰੂ ਜੀ ਤੇ ਗਏ ਹੀ ਉਹਦਾ ਦੁੱਖ ਦੂਰ ਕਰਨ ਸੀ। ਸੱਚੇ ਪਾਤਸ਼ਾਹ ਜੀ ਉਸਨੂੰ ਦਰਸ਼ਨ ਦੇਕੇ ਵਾਪਸ ਆ ਗਏ। ਸਤਿਗੁਰੂ ਜੀ ਦੇ ਨੈਰੋਬੀ ਪਹੁੰਚਣ ਤਕ ਉਹ ਸਿੱਖ ਚੜ੍ਹਾਈ ਕਰ ਗਿਆ ਤੇ ਅੰਤ ਸਮੇਂ ਆਪਣੇ ਪਿਆਰੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਮੁਕਤ ਹੋ ਗਿਆ।

ਸਤਿਗੁਰੂ ਜੀ ਜਦੋਂ ਭਾਰਤ ਵਾਪਸ ਆਉਣ ਲਈ ਏਅਰ ਪੋਰਟ ਤੇ ਪਹੁੰਚੇ ਤਾਂ ਉਥੇ ਵੀਹ-ਪੰਜੀ ਗੁਜਰਾਤੀ ਲੜਕੇ ਖੜ੍ਹੇ ਸਨ। ਉਹਨਾਂ ਵਿਚੋਂ ਇਕ ਲੜਕੇ ਨੂੰ ਸਤਿਗੁਰੂ ਜੀ ਨੇ ਸਾਖਿਆਤ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੇ ਰੂਪ ਵਿਚ ਦਰਸ਼ਨ ਦਿਤੇ। ਸਤਿਗੁਰੂ ਜੀ ਦੇ ਰੂਪ ਅਨੇਕ ਹਨ। ਇਸ ਪਰਥਾਏ ਹੀ ਗੁਰਬਾਣੀ ਵਿਚ ਲਿਖਿਆ ਹੈ -

ਆਪੇ ਗੋਪੀ ਕਾਨ੍ਹ ਹੈ ਪਿਆਰਾ ਬਨ ਆਪੇ ਗਊ ਚਰਾਹਾ॥
ਆਪੇ ਸਾਵਲ ਸੁੰਦਰਾ ਪਿਆਰਾ ਆਪੇ ਬੰਸ ਵਜਾਹਾ॥

# ਨਿਰਮਾਣਤਾ ਦੇ ਪੁੰਜ

ਸੰਬੰਧਤ ਪੰਡਤ ਗੋਪਾਲ ਸਿੰਘ ਜੀ

ਪੰਡਤ ਗੋਪਾਲ ਸਿੰਘ ਜੀ ਨਾਮਧਾਰੀ ਪੰਥ ਦੇ ਸ਼੍ਰੋਮਣੀ ਪ੍ਰਚਾਰਕਾਂ ਵਿਚੋਂ ਹਨ। ਇਹਨਾਂ ਨੂੰ ਸ੍ਰੀ ਸਤਿਗੁਰੂ ਜੀ ਵਲੋਂ 'ਗਿਆਨ ਮਾਰਤੰਡ' ਪਦਵੀ ਨਾਲ ਸਨਮਾਨਤ ਕੀਤਾ ਗਿਆ ਹੈ। ਇਹ ਚਾਰੋਂ ਵੇਦਾਂ ਦੇ ਗਿਆਤਾ ਹਨ। ਬਾਣੀ ਦੀ ਵਿਆਖਿਆ ਕਰਨੀ ਤੇ ਇਸ ਬਾਰੇ ਗਿਆਨ ਇਹਨਾਂ ਨੂੰ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸ਼ੁਰੂ ਤੋਂ ਹੀ ਹੈ। ਛੋਟੀ ਅਵਸਥਾ ਵਿਚ ਹੀ ਭਜਨ ਪੁੱਛ ਲਿਆ ਤੇ ਨਾਮਧਾਰੀ ਸੱਜ ਗਏ। ਦੀਵਾਨ ਲਗਾਉਣੇ ਤੇ ਪ੍ਰਭਾਵ ਏਨਾ ਕਿ ਦੀਵਾਨ ਸੁਣ ਕੇ ਕਈ ਕਈ ਵਾਰੀ ਤਾਂ ਸੌ ਦੀ ਗਿਣਤੀ ਵਿਚ ਲੋਕਾਂ ਨੇ ਭਜਨ ਪੁਛ ਲੈਣਾ ਤੇ ਮਾਸ ਸ਼ਰਾਬ ਛੱਡਕੇ ਨਾਮਧਾਰੀ ਬਣ ਜਾਣਾ। ਇਸ ਤਰ੍ਹਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਾਲ ਤੋਂ ਹੀ ਨਾਮ ਜਪਣਾ ਤੇ ਜਪਾਉਣਾ ਇਹਨਾਂ ਦਾ ਉਚਾ ਤੇ ਸੁੱਚਾ ਕਰਮ ਸੀ। ਰਹਿਤ ਮਰਿਆਦਾ ਦੇ ਏਨੇ ਪੱਕੇ ਕਿ ਸਾਰੀ ਉਮਰ ਕਿਸੇ ਹੋਰ ਪਾਸੇ ਵੱਲ ਝਾਕਿਆ ਹੀ ਨਹੀਂ।

ਸੰਨ 1935 ਤੋਂ ਹੀ ਜਦੋਂ ਇਹ ਸ੍ਰੀ ਭੈਣੀ ਸਾਹਿਬ ਆਏ ਤੇ ਇਹਨਾਂ ਨੇ ਆਉਂਦਿਆਂ ਹੀ ਬਾਲ ਅਵਸਥਾ ਵਿਚ 'ਬੇਅੰਤ ਜੀ' ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਪਰਸੇ। ਉਦੋਂ ਤੋਂ ਹੀ ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਹੀ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬਾਅਦ ਜਦੋਂ ਇਹ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਗੱਦੀ ਤੇ ਬਿਰਾਜਮਾਨ ਹੋਏ ਤਾਂ ਉਦੋਂ ਤੋਂ ਹੀ ਪੰਡਤ ਜੀ ਨੇ ਇਹਨਾਂ ਦਾ ਵੀ ਉਹੋ ਹੀ ਆਦਰ ਮਾਣ, ਉਹੋ ਹੀ ਸਤਿਕਾਰ, ਉਹੋ ਹੀ ਰੂਪ ਤੇ ਉਹੋ ਹੀ ਜੋਤ ਵਿਚ ਆਦਰ ਕੀਤਾ।

ਪੰਡਤ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਰ ਦੇਸ਼ ਤੇ ਵਿਦੇਸ਼ ਦੇ ਦੌਰੇ ਸਮੇਂ ਨਾਲ ਹੁੰਦੇ। ਪੰਡਤ ਜੀ ਅਨੁਸਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ਼ਾਂਤੀ ਦੀ ਮੂਰਤ ਹਨ। ਪੰਡਤ ਜੀ ਦਾ ਕਹਿਣਾ ਹੈ ਕਿ ਜਿੰਨੀ ਨਿਮਰਤਾ ਤੇ ਸ਼ਾਂਤੀ ਉਹਨਾਂ ਨੇ ਇਹਨਾਂ ਸਤਿਗੁਰੂ ਵਿਚ ਵੇਖੀ ਹੈ, ਉਹ ਕਿਤੇ ਨਹੀਂ ਮਿਲਦੀ।

ਪੰਡਤ ਜੀ ਅਨੁਸਾਰ ਉਹ ਇਹਨਾਂ ਸਤਿਗੁਰਾਂ ਦੀ ਮਿਸਾਲ ਦਿੰਦਿਆਂ ਦੱਸਦੇ ਹਨ ਕਿ ਇਕ ਵਾਰੀ ਦੀ ਗੱਲ ਹੈ ਕਿ ਪੰਡਤ ਜੀ ਦਾ ਡੇਰਾ ਪਹਿਲਾਂ ਵੱਡੇ ਪ੍ਰਤਾਪ ਮੰਦਰ ਦੇ ਗੇਟ ਦੇ ਅੱਗੇ ਚੁਬਾਰੇ ਵਿਚ ਹੁੰਦਾ ਸੀ। ਉਥੇ ਉਹ ਚਾਰ-ਪੰਜ ਹੋਰ ਸਿੱਖਾਂ ਸਮੇਤ ਜਿਹੜੇ ਕਿ ਅਜੇ ਜੁਆਨੀ ਵਿਚ ਹੀ ਸਨ, ਪਾਠ ਕਰ ਰਹੇ ਸਨ। ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਸਨ। ਸਾਰਿਆਂ ਨੇ ਗਲੀਂ ਕੁੜਤੇ ਤੇ ਤੇੜ ਕਛਹਿਰੇ ਪਾਏ ਹੋਏ ਸਨ। ਸਾਰਿਆਂ ਨੇ ਸਿਰ ਤੇ ਦਸਤਾਰਾਂ ਸਜਾਈਆਂ ਹੋਈਆਂ ਸਨ ਤਾਂ ਏਨ੍ਹਾਂ ਨੂੰ ਹੇਠਾਂ ਇਕ ਮਹਿੰਦਰ ਸਿੰਘ ਨਾਮ ਦਾ ਨਿਰੰਕਾਰੀਆ ਸਿੱਖ ਮਿਲਣ ਆਇਆ। ਗਰਮੀ ਦੇ ਦਿਨ ਸਨ। ਉਸ ਨੇ ਹੇਠਾਂ ਕਿਸੇ ਸਿੱਖ ਅੱਗੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ। ਪਾਤਸ਼ਾਹ ਜੀ ਹੁਕਮ ਕੀਤਾ - ''ਉਹਨਾਂ ਨੂੰ ਉਪਰ ਆਉਣ ਦਿਓ।''

ਉਹ ਨਿਰੰਕਾਰੀ ਸਿੱਖ ਉਪਰ ਆ ਗਿਆ ਤਾਂ ਉਸ ਨੇ ਵੇਖਿਆ ਕਿ ਸਾਰੇ ਇਕੋ ਜਿਹੇ ਹਨ। ਸਾਰਿਆਂ ਨੇ ਇਕੋ ਜਿਹੇ ਕਪੜੇ ਪਾਏ ਹੋਏ ਹਨ। ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਅਰਜ ਕੀਤੀ - ''ਪਾਤਸ਼ਾਹ ਜੀ ਸਾਰਿਆਂ ਨੇ ਇਕੋ ਜਿਹਾ ਭੇਸ ਬਣਾਇਆ ਹੋਇਆ ਹੈ ਤੇ ਫੇਰ ਆਪ ਵਿਚ ਤੇ ਇਹਨਾਂ ਦੂਜਿਆਂ ਵਿਚ ਫਰਕ ਕੀ ਹੈ ?'' ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ - ''ਬਹੁਤ ਫਰਕ ਹੈ ਇਹਨਾਂ ਵਿਚ ਤੇ ਮੇਰੇ ਵਿਚ।'' ਉਸ ਸਿੱਖ ਦੇ ਮਨ ਵਿਚ ਸੀ ਕਿ ਇਸਨੂੰ ਗੁਰੂ ਹੋਣ ਦਾ ਮਾਣ ਹੋਵੇਗਾ ਤੇ ਇਹ ਪਤਾ ਨਹੀਂ ਕੀ ਜਵਾਬ ਦੇਵੇਗਾ ਕਿ ਮੈਂ ਇਸ ਤਰ੍ਹਾਂ ਦਾ ਹਾਂ। ਪਰ ਸ਼ਾਂਤੀ ਦੇ ਸਰੂਪ ਸ੍ਰੀ ਸਤਿਗੁਰੂ ਜੀ ਨੇ ਜਵਾਬ ਦਿਤਾ - ''ਇਹਨਾਂ ਤੇ ਮੇਰੇ ਵਿਚ ਇਹੀ ਫਰਕ ਹੈ ਕਿ ਇਹਨਾਂ ਵਿਚ ਗੁਣ ਬਹੁਤ ਹਨ ਜੋ ਮੇਰੇ ਵਿਚ ਨਹੀਂ ਹਨ।'' ਇਹ ਬਚਨ ਸੁਣਕੇ ਉਸ ਮਹਾਂਪੁਰਸ਼ ਦਾ ਤਾਂ ਲੱਕ ਹੀ ਟੁੱਟ ਗਿਆ। ਧੰਨ ਹਨ ਮੇਰੇ ਸਤਿਗੁਰੂ ਜਗਜੀਤ ਸਿੰਘ ਜੀ। ਏਨੀ ਨਿਰਮਾਣਤਾ ਕਿ ਆਪਣੇ ਆਪ ਨੂੰ ਸਾਰਿਆਂ ਤੋਂ ਛੋਟਾ ਕਹਿਣਾ।

ਹੋਰ ਸਾਖੀ :-

ਫੇਰ ਪੰਡਤ ਗੋਪਾਲ ਸਿੰਘ ਜੀ ਨੇ ਦੱਸਿਆ ਕਿ ਕਿਸੇ ਦੇ ਵੱਡੇ ਤੋਂ ਵੱਡੇ ਔਗੁਣ ਨੂੰ ਬਖਸ਼ ਦੇਣਾ ਤੇ ਬੈਰੀ ਨੂੰ ਵੀ ਮਿੱਤਰ ਕਰਨਾ ਸਿਰਫ ਆਪਣੀ ਸ਼ਖਸੀਅਤ ਨਾਲ। ਜਿਵੇਂ ਕਿ ਉਹਨਾਂ ਮੁਤਾਬਕ ਸਾਰਿਆਂ ਤੋਂ ਵੱਡਾ ਕੰਮ ਸ੍ਰੀ ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਗਟ ਹੋਣ ਦੀ ਜਗ੍ਹਾ ਰਾਈਆਂ ਨੂੰ ਆਜ਼ਾਦ ਕਰਾਉਣਾ ਕੀਤਾ ਹੈ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਤੇ ਫਿਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਵੀ ਰਾਈਆਂ ਦੇ ਉਸ ਸਥਾਨ ਤੇ ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਹੋਇਆ - ਨਿਹੰਗ ਸਿੰਘਾਂ ਦਾ ਕਬਜਾ ਸੀ। ਕਚਹਿਰੀ ਵਿਚ ਮੁਕਦਮਾ ਚਲਦਾ ਸੀ। ਸਭ ਤੋਂ ਵੱਡਾ ਕੰਮ ਹਾਜ਼ਰਾ ਹਜ਼ੂਰ ਸਤਿਗੁਰੂ ਜੀ ਨੇ ਇਹ ਕੀਤਾ ਕਿ ਉਹ ਮੁਕਦਮਾ ਜਿੱਤਿਆ। ਭਾਵੇਂ ਮੁਕਦਮਾ ਕੋਰਟ ਵਿਚੋਂ ਜਿੱਤੇ ਸਨ ਪਰ ਫਿਰ ਵੀ ਪਿਆਰ ਤੇ ਸਤਿਕਾਰ ਕਿਸੇ ਨੂੰ ਦੇਣਾ ਤੇ ਮਿੱਠਾ ਬੋਲਣਾ ਇਹ ਇਹਨਾਂ ਦੇ ਹਿੱਸੇ ਹੀ ਆਇਆ ਹੈ। ਉਦਾਰਤਾ ਦੀ ਮਿਸਾਲ ਇਹਨਾਂ ਨੇ ਕੋਰਟ ਵਿਚੋਂ ਕੇਸ ਜਿੱਤ ਕੇ ਵੀ ਉਹਨਾਂ ਸਿੰਘਾਂ ਨੂੰ ਕਾਰ ਤੇ ਹੋਰ ਬਹੁਮੁੱਲੇ ਪਦਾਰਥ ਭੇਟਾ ਦੇ ਕੇ ਰਾਈਆਂ ਤੋਂ ਵਿਦਾ ਕੀਤਾ।

ਪੰਡਤ ਜੀ ਦੇ ਕਹਿਣ ਮੁਤਾਬਕ ਏਨੀ ਉਦਾਰਤਾ, ਖਿਮਾ ਕਰਨਾ, ਕੋਈ ਕਿੱਡਾ ਵੱਡਾ ਵੀ ਅਪਰਾਧ ਕਰੇ ਉਸਨੂੰ ਗੁੱਸਾ ਨਾ ਕਰਨਾ। ਜੇ ਕੋਈ ਗੱਲ ਕਿਸੇ ਨੂੰ ਸਮਝਾਉਣੀ ਵੀ ਹੋਵੇ ਤਾਂ ਉਹ ਵੀ ਸਮਝਾਉਣ ਦਾ ਐਸਾ ਤਰੀਕਾ ਵਰਤਣਾ ਕਿ ਜਿਸ ਨਾਲ ਅਗਲੇ ਨੂੰ ਮਹਿਸੂਸ ਹੀ ਨਾ ਹੋਵੇ। ਪੰਡਤ ਜੀ ਅਨੁਸਾਰ ਉਹ ਕਹਿੰਦੇ ਹਨ ਕਿ "ਗੁੱਸਾ ਤਾਂ ਉਹਨਾਂ ਨੇ ਕਰਦਿਆਂ ਕਦੇ ਵੇਖਿਆ ਹੀ ਨਹੀਂ। ਵੱਡੀ ਤੋਂ ਵੱਡੀ ਗੱਲ ਨੂੰ ਵੀ ਸੁਣ ਕੇ ਸਹਾਰ ਲੈਂਦੇ ਹਨ। ਹਰ ਸਿੱਖ ਨਾਲ ਪਿਆਰ ਕਰਦੇ ਹਨ। ਧੀਰਜ ਬਹੁਤ ਹੈ। ਹਰ ਇਕ ਦੀ ਗੱਲ ਬੜੇ ਪਿਆਰ ਨਾਲ ਸੁਣਦੇ ਹਨ। ਹਲੀਮੀ ਤੇ ਕੁੱਟ ਕੁੱਟ ਕੇ ਭਰੀ ਹੋਈ ਹੈ।

ਹੋਰ ਸਾਖੀ :-

ਪੰਡਤ ਜੀ ਦੱਸਦੇ ਹਨ ਕਿ ਸੱਚੇ ਪਾਤਸ਼ਾਹ ਜੀ ਦੀਵਾਲੀ ਤੇ ਅੰਮ੍ਰਿਤਸਰ ਗਏ ਹੋਏ ਸਨ। ਉਥੇ ਇਕ ਨੀਲੀ ਪੱਗ ਵਾਲੇ ਬਜੁਰਗ ਬਹੁਤ ਬਿਰਧ ਸਨ। ਉਸ ਨੇ ਆ ਕੇ ਮੱਥਾ ਟੇਕਿਆ ਤੇ ਆਪਣਾ ਹਾਲ ਦੱਸਿਆ ਕਿ ਉਸ ਦੇ ਮੁੰਡੇ ਉਸਦੀ ਸੇਵਾ ਨਹੀਂ ਕਰਦੇ ਤਾਂ ਪਾਤਸ਼ਾਹ ਜੀ ਨੇ ਉਸ ਨੂੰ ਸ੍ਰੀ ਭੈਣੀ ਸਾਹਿਬ ਲਿਆਕੇ ਉਸਦੀ ਸੇਵਾ ਕਰਨ ਲਈ ਸੋਚਿਆ। ਕਹਿੰਦੇ ਹਨ ਜਿਸਦਾ ਕੋਈ ਨਾ ਹੋਵੇ, ਉਸਦਾ ਰੱਬ ਹੁੰਦਾ ਹੈ। ਇਹ ਰੱਬ ਹੀ ਹੈ ਜਿਸਨੂੰ ਉਸਦੀ ਚਿੰਤਾ ਲੱਗ ਗਈ। ਸ੍ਰੀ ਸਤਿਗੁਰੂ ਜੀ ਹੁਕਮ ਕੀਤਾ (ਤਰਸੇਮ ਸੀ ਨਿੱਜੀ ਸਕੱਤਰ ਉਦੋਂ) "ਤਰਸੇਮ ਸਿੰਘ ਇਸ ਨੂੰ ਸ੍ਰੀ ਭੈਣੀ ਸਾਹਿਬ ਨਾਲ ਲੈਕੇ ਜਾਣਾ ਹੈ।" ਤਰਸੇਮ ਸਿੰਘ ਨੇ ਤਾਂ ਸ੍ਰੀ ਸਤਿਗੁਰੂ ਜੀ ਦੇ ਨਾਲ ਹੀ ਆਉਣਾ ਸੀ। ਉਸ ਨੇ ਨਾਥ ਜੀ ਹੱਟੀ ਵਾਲਿਆਂ ਨੂੰ ਸਤਿਗੁਰੂ ਜੀ ਦਾ ਹੁਕਮ ਸੁਣਾ ਦਿਤਾ। ਪਿਆਰਾ ਸਿੰਘ ਨਾਥ ਜੀ ਵੀ ਮੇਲੇ ਦਾ ਕੰਮ ਖਤਮ ਕਰਕੇ ਸ੍ਰੀ ਭੈਣੀ ਸਾਹਿਬ ਆ ਗਏ। ਸੱਚੇ ਪਾਤਸ਼ਾਹ ਜੀ ਗਰੀਬਾਂ ਤੇ ਬੇਸਹਾਰਿਆਂ ਦੀ ਮਦਦ ਕਰਨ ਲਈ ਤਾਂ ਹਰ ਵਕਤ ਤਤਪਰ ਰਹਿੰਦੇ ਹਨ। ਪਾਤਸ਼ਾਹ ਜੀ ਨੇ ਨਾਥ ਜੀ ਨੂੰ ਆਉਂਦਿਆਂ ਹੀ ਪੁੱਛਿਆ - "ਉਹ ਬਜ਼ੁਰਗ ਕਿੱਥੇ ਹਨ ?" ਨਾਥ ਜੀ ਨੇ ਦੱਸਿਆ ਕਿ "ਕੰਮ ਦੇ ਰੁਝੇਵਿਆਂ ਤੋਂ ਵਿਹਲਾ ਹੋ ਕੇ ਜਦ ਮੈਂ ਉਸਨੂੰ ਲੱਭਿਆ ਤਾਂ ਉਹ ਪਤਾ ਨਹੀਂ ਕਿੱਥੇ ਚਲਿਆ ਗਿਆ ਮਿਲਿਆ ਹੀ ਨਹੀਂ।"

ਪੰਡਤ ਜੀ ਦੱਸਦੇ ਹਨ ਕਿ ਸਤਿਗੁਰੂ ਜੀ ਨੇ ਕਈ ਵਾਰੀ ਉਸ ਸਿੱਖ ਦਾ ਵਰਨਣ ਕਰਨਾ। ਇਸ ਤਰ੍ਹਾਂ ਲੱਗਦਾ ਸੀ ਜਿਵੇਂ ਸਤਿਗੁਰੂ ਜੀ ਨੂੰ ਉਹਦੇ ਨਾ ਮਿਲਣ ਦਾ ਬੜਾ ਅਫਸੋਸ ਸੀ। ਸੱਚੇ ਪਾਤਸ਼ਾਹ ਜੀ ਦਾ ਇਹ ਹੈ ਬੇਸਹਾਰਾ ਬਜ਼ੁਰਗਾਂ ਤੇ ਅਪਾਹਿਜਾਂ ਪ੍ਰਤੀ ਪਿਆਰ। ਕਈ ਲੱਖ ਰੁਪਈਆ ਮਹੀਨੇ ਦਾ ਪਾਤਸ਼ਾਹ ਜੀ ਦਵਾਈਆਂ ਤੇ ਖਰਚ ਕਰਦੇ ਹਨ। ਜਿਹੜੀਆਂ ਬਿਰਧਸ਼ਾਲਾ ਵਿਚ ਰਹਿ ਰਹੇ ਬਜ਼ੁਰਗਾਂ ਵਾਸਤੇ ਆਉਂਦੀਆਂ ਹਨ। ਹਜ਼ਾਰਾਂ ਰੁਪਏ ਖਰਚ ਕੇ ਉਹਨਾਂ ਦੇ ਆਪਰੇਸ਼ਨ ਕਰਾਉਂਦੇ ਹਨ। ਹਰ ਰੋਜ਼ ਉਹਨਾਂ ਕੋਲ ਜਾ ਕੇ ਦਰਸ਼ਨ ਦਿੰਦੇ ਹਨ। ਪੰਡਤ ਜੀ ਮੁਤਾਬਕ ਸਤਿਗੁਰੂ ਜੀ ਤਾਂ ਕਿਸੇ ਦਾ ਦੁੱਖ ਦੇਖ ਹੀ ਨਹੀਂ ਸਕਦੇ। ਜਿਸ ਤਰ੍ਹਾਂ ਬਾਣੀ ਵਿਚ ਲਿਖਿਆ ਹੈ - "ਪ੍ਰਭ ਦਾਸ ਕਾ ਦੂਖ ਨਾ ਖਵ ਸਕੈ।" ਸਤਿਗੁਰੂ ਜੀ ਬਿਨਾ ਕਿਸੇ ਵਿਤਕਰੇ ਦੇ ਭਾਵੇਂ ਉਹ ਕਿਸੇ ਵੀ ਕੌਮ ਧਰਮ ਦਾ ਹੋਵੇ ਉਸ ਦਾ ਦੁੱਖ ਦੇਖ ਨਹੀਂ ਸਕਦੇ। ਕਿਸੇ ਦਾ ਦੁੱਖ ਆਪ ਅਨੁਭਵ ਕਰਦੇ ਹਨ। ਗਰੀਬਾਂ ਨੂੰ ਉਚਿਆਂ ਕਰਨ ਦਾ ਪੂਰਾ ਯਤਨ ਕਰਦੇ ਹਨ। "ਨੀਚਹੁੰ ਊਚ ਕਰੈ ਮੇਰਾ ਗਾਵਿੰਦ।"

ਫੇਰ ਮੈਂ ਸਵਾਲ ਕੀਤਾ - "ਪੰਡਤ ਜੀ ਇਹ ਦੱਸੋ, ਸੱਚੇ ਪਾਤਸ਼ਾਹ ਜੀ ਨੇ ਏਥੇ ਵੀ ਤੇ ਬੈਂਕਾਕ ਵਿਚ ਵੀ ਨਿੱਕੇ ਨਿੱਕੇ ਬੱਚਿਆਂ ਨੂੰ ਰਾਗ ਸਿੱਖਣ ਲਈ ਲਾਇਆ ਹੋਇਆ ਹੈ, ਇਹ ਕੀ ਗੱਲ ਹੈ ?" ਤਾਂ ਪੰਡਤ ਜੀ ਨੇ ਉਤਰ ਦਿਤਾ - "ਦਰਸ਼ਨ ਸਿੰਘ ਤੇ ਖਜਾਨ ਸਿੰਘ ਦੋ ਹੀ ਹਜ਼ੂਰੀ ਰਾਗੀ ਸਨ। ਜੇ ਕਿਸੇ ਕਾਰਨ ਵੱਸ ਵਿਚੋਂ ਇਕ ਸਰੀਰ ਚੜ੍ਹਾਈ ਕਰ ਜਾਵੇ ਤਾਂ ਕੰਮ ਖਲੋ ਗਿਆ ਨਾ।" ਏਸੇ ਕਰਕੇ ਸਤਿਗੁਰੂ ਜੀ ਨੇ ਨਿੱਕੇ ਨਿੱਕੇ ਬੱਚਿਆਂ ਤੇ ਲੜਕੀਆਂ ਨੂੰ ਵੀ ਰਾਗ ਸਿਖਾ ਕੇ ਉਚ ਕੋਟੀ ਦੇ ਕਲਾਕਾਰ, ਜੱਥੇਦਾਰ ਬਣਾ ਦਿਤਾ ਹੈ ਤਾਕਿ ਜਦੋਂ ਵੀ ਇਹ ਕੀਰਤਨ ਕਰਨ, ਰਾਗ ਵਿਚ ਹੀ ਕਰਨ।"

ਸੱਚੇ ਪਾਤਸ਼ਾਹ ਜੀ ਦਾ ਇਹੀ ਮਕਸਦ ਹੈ ਕਿ ਸ੍ਰੀ

ਸਤਿਗੁਰੂ ਰਾਮ ਸਿੰਘ ਜੀ ਦਾ ਜੱਸ ਦੂਰ ਦੂਰ ਤਕ ਫੈਲੇ। ਹਰ ਪਾਸੇ ਸਤਿਗੁਰੂ ਰਾਮ ਸਿੰਘ ਜੀ ਦੇ ਪਰੋਪਕਾਰਾਂ ਦਾ ਨਾਮਧਾਰੀ ਪੰਥ ਦਾ ਡੰਕਾ ਵਜੇ। ਸ੍ਰੀ ਸਤਿਗੁਰੂ ਜੀ ਨੇ 23 ਜਗ੍ਹਾ ਤੇ ਅਖੰਡ ਵਰਨੀਆਂ ਚਾਲੂ ਕੀਤੀਆਂ ਹਨ, ਤਾਕਿ ਹਰ ਵਕਤ ਨਾਮ ਸਿਮਰਨ ਹੁੰਦਾ ਰਹੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇਣ ਤਾਂ ਸਾਰੇ ਸੰਸਾਰ ਤੇ ਸੁੱਖ ਤੇ ਸ਼ਾਂਤੀ ਹੋਵੇ। ਸੋ ਸ੍ਰੀ ਸਤਿਗੁਰੂ ਜੀ ਦੀ ਪੰਥ ਨੂੰ ਸਭ ਤੋਂ ਵੱਡੀ ਦੇਣ ਇਹੀ ਹੈ ਕਿ ਉਹਨਾਂ ਨੇ ਗਰੀਬਾਂ ਨੂੰ ਚੁੱਕਿਆ ਹੈ ਤੇ ਭਜਨ ਬੰਦਗੀ ਕਰਵਾ ਕੇ ਉਹਨਾਂ ਦੇ ਦੁੱਖ ਦੂਰ ਕੀਤੇ ਹਨ। ਪੰਡਤ ਜੀ ਦਾ ਕਹਿਣਾ ਹੈ ਕਿ ਸਾਰੇ ਔਗੁਣ ਮੇਰੇ ਵਿਚ ਹਨ। ਪਰ ਸ੍ਰੀ ਸਤਿਗੁਰੂ ਜੀ ਸਾਰੇ ਔਗੁਣਾਂ ਨੂੰ ਭੁਲਾ ਕੇ ਵੀ ਜਿਹੜੇ ਵਾਅਦੇ ਕੀਤੇ ਸਨ ਉਹ ਪੂਰੇ ਕਰਦੇ ਹਨ ਤੇ ਕਰਨਗੇ ਵੀ।''

ਇਹ ਤੇ ਪੰਡਤ ਜੀ ਦੀ ਹਲੀਮੀ ਤੇ ਨਿਰਮਾਣਤਾ ਹੀ ਹੈ ਘਰ ਬੱਚੇ ਵੱਡੇ ਵੱਡੇ ਹਨ। ਸੇਵਾ ਵਲੋਂ ਪੈਸੇ ਵਲੋਂ, ਕਿਸੇ ਚੀਜ਼ ਦੀ ਕਮੀ ਨਹੀਂ ਹੈ। ਪਰ ਸ੍ਰੀ ਸਤਿਗੁਰੂ ਜੀ ਦਾ ਹੁਕਮ ਮੰਨਕੇ ਹੀ ਸ੍ਰੀ ਭੈਣੀ ਸਾਹਿਬ ਰਹਿ ਰਹੇ ਹਨ।

## ਹੋਰ ਸਾਖੀ :-

ਇਕ ਵਾਰੀ ਦੀ ਘਟਨਾ ਪੰਡਤ ਜੀ ਸੁਣਾਉਂਦੇ ਹਨ ਕਿ ਉਹ ਸੱਚੇ ਪਾਤਸ਼ਾਹ ਜੀ ਨਾਲ ਬੈਂਕਾਕ ਦੌਰੇ ਤੇ ਸਨ। ਉਥੋਂ ਉਹ ਸੈਨਸੁੱਕ ਸਮੁੰਦਰ ਦੇ ਕਿਨਾਰੇ ਗਏ। ਨਾਲ ਗੁਰਮੁੱਖ ਸਿੰਘ ਡਰਾਈਵਰ ਵੀ ਸੀ। ਜਦੋਂ ਸਮੁੰਦਰ ਤੋਂ ਵਾਪਸ ਤੁਰਨ ਲੱਗੇ ਤਾਂ ਮੀਂਹ ਬਹੁਤ ਪੈਣ ਲੱਗ ਪਿਆ। ਸਤਿਗੁਰੂ ਜੀ ਹੁਕਮ ਕੀਤਾ - ''ਪਹਾੜੀ ਦੇ ਉਤੋਂ ਦੀ ਹੋ ਕੇ ਜਾਣਾ ਹੈ।'' ਡਰਾਈਵਰ ਦੇ ਨਾਲ ਪੰਡਤ ਜੀ ਨੇ ਵੀ ਅਰਜ ਕੀਤੀ - ''ਗਰੀਬ ਨਿਵਾਜ਼, ਪਹਾੜੀ ਤੇ ਕੀ ਕਰਨ ਜਾਣਾ ਹੈ ? ਮੀਂਹ ਏਨਾ ਪੈ ਰਿਹਾ ਹੈ, ਫੇਰ ਕਿਸੇ ਦਿਨ ਚਲੇ ਚਲਾਂਗੇ ?''

ਪਰ ਸਤਿਗੁਰੂ ਜੀ ਨੇ ਹੁਕਮ ਕੀਤਾ - ''ਨਹੀਂ ਪਹਾੜੀ ਦੇ ਉਤੋਂ ਦੀ ਹੀ ਜਾਣਾ ਹੈ ?''

ਹੁਕਮ ਮੰਨਕੇ ਗੁਰਮੁੱਖ ਸਿੰਘ ਡਰਾਈਵਰ ਨੇ ਗੱਡੀ ਪਹਾੜੀ ਵੱਲ ਮੋੜ ਲਈ। ਜਦ ਥੋੜ੍ਹੀ ਦੂਰ ਗੱਡੀ ਗਈ ਤਾਂ ਕੀ ਵੇਖਦੇ ਹਨ ਕਿ ਇਕ ਸਿਆਮੀ ਦੀ ਗੱਡੀ ਪੱਕੀ ਸੜਕ ਤੋਂ ਥੱਲੇ ਲਹਿ ਕੇ ਚਿੱਕੜ ਵਿਚ ਖੁੱਭ ਗਈ ਹੋਈ ਸੀ, ਉਹ ਵਿਚਾਰਾ ਇਕੱਲਾ ਸੀ। ਸੱਚੇ ਪਾਤਸ਼ਾਹ ਜੀ ਨੇ ਉਹਦੇ ਕੋਲ ਜਾਕੇ ਗੱਡੀ ਰੁਕਵਾਈ ਤੇ ਹੁਕਮ ਕੀਤਾ - ''ਸਾਰੇ ਥੱਲੇ ਉਤਰੋ।'' ਜਦ ਸੱਚੇ ਪਾਤਸ਼ਾਹ ਜੀ ਆਪ ਉਤਰ ਗਏ ਸਨ ਤਾਂ ਹੋਰ ਕਿੱਦਾਂ ਗੱਡੀ ਵਿਚ ਬੈਠ ਸਕਦੇ ਸਨ ? ਸੋ ਸਾਰੇ ਹੁਕਮ ਮੰਨਕੇ ਗੱਡੀ ਵਿਚੋਂ ਉਤਰੇ। ਤਾਂ ਪਾਤਸ਼ਾਹ ਜੀ ਹੁਕਮ ਕੀਤਾ - ''ਚਲੋ ਸਾਰੇ ਜਣੇ ਉਸ ਸਿਆਮੀ ਦੀ ਮਦਦ ਕਰੋ। ਉਹਦੇ ਨਾਲ ਲਗਕੇ ਉਹਦੀ ਗੱਡੀ ਨੂੰ ਬਾਹਰ ਨਿਕਾਲੋ।''

ਹੁਕਮ ਮੰਨਕੇ ਸਿਆਮੀ ਦੀ ਗੱਡੀ ਬਾਹਰ ਨਿਕਾਲੀ ਤੇ ਲਿਆ ਕੇ ਸੜਕ ਤੇ ਖੜ੍ਹੀ ਕੀਤੀ। ਫੇਰ ਪਤਾ ਲੱਗਾ ਕਿ ਸਾਰਿਆਂ ਦਾ ਆਸਰਾ ਸਤਿਗੁਰੂ ਸਾਰਿਆਂ ਨੂੰ ਪਹਾੜੀ ਦੇ ਉਪਰੋਂ ਦੀ ਜਾਣ ਲਈ ਕਿਉਂ ਕਹਿ ਰਿਹਾ ਸੀ ? ਪਾਤਸ਼ਾਹ ਜੀ ਬਚਨ ਕੀਤਾ - ''ਦੇਖਿਆ, ਜੇ ਅਸੀਂ ਏਧਰੋਂ ਦੀ ਨਾ ਆਉਂਦੇ ਤਾਂ ਸਿਆਮੀ ਵਿਚਾਰਾ ਏਥੇ ਫਸਿਆ ਰਹਿੰਦਾ।'' ਤਾਂ ਪੰਡਤ ਜੀ ਕਿਹਾ - ''ਗਰੀਬ ਨਿਵਾਜ਼, ਆਪ ਜੀ ਤੇ ਆਏ ਹੀ ਇਸ ਸਿਆਮੀ ਦੀ ਪੁਕਾਰ ਸੁਣ ਕੇ ਇਸ ਦੀ ਮਦਦ ਕਰਨ ਲਈ ਨਹੀਂ ਤੇ ਪਹਾੜੀ ਦੇ ਰਸਤੇ ਤੋਂ ਜਰੂਰ ਆਉਣਾ ਸੀ ?'' ਪੰਡਤ ਜੀ ਨੇ ਕਿਹਾ, ਸਤਿਗੁਰੂ ਜੀ ਕਿਸ ਤਰ੍ਹਾਂ ਕਿਸੇ ਨੂੰ ਅਦ੍ਰਿਸ਼ਟ ਰੂਪ ਵਿਚ ਦਰਸ਼ਨ ਦਿੰਦੇ ਹਨ। ਕਿਸ ਤਰ੍ਹਾਂ ਕਿਸੇ ਦੇ ਸੁਪਨੇ ਵਿਚ ਸਾਕਾਰ ਰੂਪ ਵਿਚ ਦਰਸ਼ਨ ਦੇਕੇ ਕ੍ਰਿਪਾ ਕਰਦੇ ਹਨ ? ਲੇਖਕ ਨੇ ਸਾਰੀਆਂ ਸਾਖੀਆਂ ਦੀ ਹਾਮੀ ਭਰੀ ਕਿ ਗਰੀਬ ਨਿਵਾਜ਼, ਸ੍ਰੀ ਰਾਮ ਚੰਦਰ ਜੀ ਵਾਂਗੂ ਸ੍ਰੀ ਕ੍ਰਿਸ਼ਨ ਜੀ ਵਾਂਗੂ ਹਜ਼ਾਰਾਂ ਮੀਲਾਂ ਦੇ ਫਾਸਲੇ ਤੇ ਵੀ ਹਾਰਦਿਕ ਅਰਦਾਸ ਮੰਜੂਰ ਕਰਦੇ ਹਨ ਤੇ ਬਖਸ਼ਿਸ਼ ਕਰਦੇ ਹਨ।



# ਥਾਪੀ ਦੇ ਕੇ ਬਖਸ਼ਿਸ਼ ਕੀਤੀ

ਸੰਬੰਧਤ ਮਾਤਾ ਪ੍ਰਕਾਸ਼ ਕੌਰ ਜੀ ਵਿਰਦੀ, ਲੰਡਨ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਇਹ ਪ੍ਰਵਾਰ ਨਾਮਧਾਰੀ ਚਲਿਆ ਆਉਂਦਾ ਹੈ। ਇਹਨਾਂ ਦਾ ਪੇਕਾ ਪ੍ਰਵਾਰ ਸਾਰੇ ਦਾ ਸਾਰਾ ਹੀ ਕੱਟੜ ਨਾਮਧਾਰੀ ਹੈ। ਸੇਵਾ ਕਰਨ ਵਿਚ ਹਰ ਵੇਲੇ ਤਿਆਰ-ਬਰ-ਤਿਆਰ ਰਹਿੰਦਾ ਹੈ। ਪੇਕਾ ਪ੍ਰਵਾਰ ਪਿੰਡ ਮੁਠੱਡਾ, ਜਿਲਾ ਜਲੰਧਰ ਵਿਖੇ ਰਹਿੰਦਾ ਹੈ। ਪਿਤਾ ਦਾ ਨਾਮ ਸੰਤ ਚੰਨਣ ਸਿੰਘ ਨਾਮਧਾਰੀ ਹੈ। ਇਹਨਾਂ ਦੀ ਸੱਤਵੀਂ ਪੀੜ੍ਹੀ ਨਾਮਧਾਰੀਆਂ ਦੀ ਹੈ। ਬੀਬੀ ਜੀ ਦੇ ਦੋ ਲੜਕੇ ਹਨ - ਵੱਡਾ ਸੰਤ ਜਗਤਾਰ ਸਿੰਘ ਤੇ ਛੋਟਾ ਗੁਰਦੀਪ ਸਿੰਘ।

ਬੀਬੀ ਜੀ ਨੇ ਦੱਸਿਆ ਕਿ ਮੁਠੱਡੇ ਪਿੰਡ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦੌਰਾ ਹੋਇਆ ਤਾਂ ਭਾਈ ਵਜ਼ੀਰਾ ਜਿਹੜਾ ਨਾਮਧਾਰੀ ਸਿੰਘ ਸੀ, ਉਸਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਹਨਾਂ ਦੇ ਘਰ ਹੀ ਸਿੰਘ ਸਜਾਇਆ ਸੀ।

ਇਕ ਵਾਰੀ ਬੀਬੀ ਪ੍ਰਕਾਸ਼ ਕੌਰ ਦੇ ਪਿਤਾ ਸੰਤ ਚੰਨਣ ਸਿੰਘ ਜੀ ਨੂੰ ਕੰਮ ਕਰਦਿਆਂ ਕਰਦਿਆਂ ਸੱਟ ਲੱਗ ਗਈ। ਬਾਂਹ ਤੇ ਸੱਟ ਵੱਜੀ। ਬਾਂਹ ਬਿਲਕੁਲ ਫਿੱਸ ਗਈ। ਡਾਕਟਰ ਨੇ ਐਵੇਂ ਹੀ ਝੂਠਾ ਦਿਲਾਸਾ ਦਿਤਾ ਕਿ ਕਲ੍ਹ ਇਹਨਾਂ ਦੀ ਬਾਂਹ ਦਾ ਆਪਰੇਸ਼ਨ ਕਰਾਂਗੇ। ਘਰ ਵਾਲਿਆਂ ਦਾ ਮਨ ਰੱਖਣ ਲਈ ਫੀਸ ਜਮਾ ਕਰ ਲਈ ਆਪਰੇਸ਼ਨ ਕਰਨ ਵਾਸਤੇ। ਕਿਉਂ ਜੁ ਡਾਕਟਰਾਂ ਨੂੰ ਪਤਾ ਸੀ ਕਿ ਬਾਂਹ ਤੇ ਠੀਕ ਹੋਣੀ ਨਹੀਂ। ਸਾਰੇ ਜ਼ਹਿਰ ਫੈਲ ਗਿਆ ਹੈ। ਬਚਣ ਦੀ ਕੋਈ ਉਮੀਦ ਨਹੀਂ। ਤੇ ਜੇ ਹੁਣੇ ਹੀ ਘਰ ਵਾਲਿਆਂ ਨੂੰ ਜਵਾਬ ਦੇ ਦਿਤਾ ਤਾਂ ਇਹ ਤੇ ਪਹਿਲਾਂ ਹੀ ਮਰ ਜਾਵੇਗਾ। ਇਸ ਲਈ ਸਿਰਫ ਮਰੀਜ ਦਾ ਮਨ ਰੱਖਣ ਲਈ ਹੀ ਫੀਸ ਜਮਾ ਕਰ ਲਈ ਗਈ ਸੀ।

ਪਰ ਜਦੋਂ ਸਵੇਰਾ ਹੋਇਆ ਤਾਂ ਸੰਤ ਚੰਨਣ ਸਿੰਘ ਆਪਣੇ ਬਿਸਤਰੇ ਤੇ ਠੀਕ-ਠਾਕ ਬੈਠੇ ਸਨ। ਡਾਕਟਰ ਦੇਖ ਕੇ ਹੈਰਾਨ ਹੋ ਗਏ। ਹੋਇਆ ਇਸ ਤਰ੍ਹਾਂ ਕਿ ਰਾਤ ਨੂੰ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਚੰਨਣ ਸਿੰਘ ਹੁਰਾਂ ਨੂੰ ਦਰਸ਼ਨ ਦੇ ਕੇ ਹੁਕਮ ਕੀਤਾ - ਐਵੇਂ ਹੀ ਘਬਰਾ ਨਾ, ਥਾਪੀ ਦਿਤੀ ਤੇ ਬਚਨ ਕੀਤਾ -''ਜਵਾਨਾਂ ਦੇ ਬਹੁਤ ਬਹੁਤ ਸੱਟਾਂ ਲਗਦੀਆਂ ਹਨ।'' ਸੋ ਸ੍ਰੀ ਸਤਿਗੁਰੂ ਜੀ ਨੇ ਥਾਪੀ ਵਿਚ ਹੀ ਪਤਾ ਨਹੀਂ ਕਿਹੜੀ ਬਖ਼ਸ਼ਿਸ਼ ਕਰ ਦਿਤੀ ਕਿ ਉਹ ਸਵੇਰ ਤਕ ਠੀਕ ਠਾਕ ਸਨ। ਜਦੋਂ ਸਵੇਰੇ ਡਾਕਟਰਾਂ ਨੇ ਠੀਕ ਠਾਕ ਵੇਖਿਆ ਤਾਂ ਫਿਰ ਉਹਨਾਂ ਨੇ ਦੱਸਿਆ ਕਿ ''ਅਸੀਂ ਤਾਂ ਤੁਹਾਡਾ ਮਨ ਰੱਖਣ ਲਈ ਆਪਰੇਸ਼ਨ ਦੀ ਫੀਸ ਜਮਾ ਕਰ ਲਈ ਸੀ, ਉਮੀਦ ਤੇ ਕੋਈ ਨਹੀਂ ਸੀ ਬਚਣ ਦੀ। ਬਹੁਤ ਕ੍ਰਿਪਾ ਹੋਈ ਹੈ ਤੁਹਾਡੇ ਤੇ ਜੋ ਤੁਸੀਂ ਠੀਕ-ਠਾਕ ਬੈਠੇ ਹੋ।'' ਥੋੜ੍ਹੇ ਦਿਨਾਂ ਬਾਅਦ ਹਸਪਤਾਲ ਵਾਲਿਆਂ ਨੇ ਸਾਰਾ ਕੁੱਝ ਚੈਕਅੱਪ ਕੀਤਾ ਤੇ ਛੁੱਟੀ ਦੇ ਦਿਤੀ।

ਬੀਬੀ ਜੀ ਨੇ ਆਪਣੇ ਪਿਤਾ ਜੀ ਦੀ ਹਾਲਤ ਬਾਰੇ ਦੱਸਿਆ ਕਿ ਉਹਨਾਂ ਦਿਨਾਂ ਵਿਚ ਦਿਹਾੜੀ ਦੋ ਰੁਪਏ ਮਿਲਦੀ ਸੀ। ਕੰਮ ਤੇ ਮਿਸਤਰੀ ਰੱਖੇ ਹੋਏ ਸੀ। ਆਪ ਖੜ੍ਹੇ ਹੋ ਕੇ ਕੰਮ ਕਰਾਉਂਦੇ ਸਨ। ਸੰਤ ਚੰਨਣ ਸਿੰਘ ਹੁਰਾਂ ਨੂੰ ਪਿੱਛੇ ਪਿੱਛੇ ਰਹਿਣ ਦੀ ਆਦਤ ਸੀ । ਕਹਿਣ ਤੋਂ ਭਾਵ ਐਵੇਂ ਹੀ ਅੱਗੇ ਅੱਗੇ ਨਹੀਂ ਤੁਰਦੇ ਫਿਰਨਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਿੰਡ ਮੁਠੱਡੇ ਦਰਸ਼ਨ ਦਿਤੇ। ਸ੍ਰੀ ਸਤਿਗੁਰੂ ਜੀ ਆਪਣੇ ਆਸਣ ਤੇ ਸੁਸ਼ੋਭਿਤ ਸਨ। ਸਤਿਗੁਰੂ ਜੀ ਨੇ ਖੜ੍ਹੇ ਹੋਕੇ ਪਿੱਛੋਂ ਆਵਾਜ ਮਾਰਕੇ ਦੂਰੋਂ ਬੁਲਾਇਆ ਸੰਤ ਚੰਨਣ ਸਿੰਘ ਹੁਰਾਂ ਨੂੰ ਤੇ ਪੁੱਛਿਆ - ''ਵਿਹਾਰ ਕੀ ਹੈ ?''

''ਜੀ ਮਿਸਤਰੀ ਦਾ ਕੰਮ ਕਰਦਾਂ।'' ਸੰਤ ਚੰਨਣ ਸਿੰਘ ਹੁਰਾਂ ਉਤਰ ਵਿਚ ਆਖਿਆ।

''ਕਿੰਨੇ ਪੈਸੇ ਮਿਲਦੇ ਹਨ ?'' ਸਤਿਗੁਰੂ ਜੀ ਨੇ ਬਚਨ ਕੀਤਾ।

''ਜੀ ਦੋ ਰੁਪਏ।'' ਉਹਨਾਂ ਦਿਨਾਂ ਵਿਚ ਆਮ ਆਦਮੀ ਨੂੰ ਬਾਰ੍ਹਾ ਆਨੇ ਮਿਲਦੇ ਸਨ। ਸੱਜੇ ਪਾਤਸ਼ਾਹ ਜੀ ਬਚਨ

ਕੀਤਾ - ''ਥੋਹੜੇ ਹਨ।'' ਬੱਚਿਆਂ ਵੱਲ ਵੇਖ ਕੇ ਬਚਨ ਕੀਤਾ - ''ਖਰਚਾ ਅੱਠ ਰੁਪਏ ਹੈ ਏਨੇ ਵਿਚ ਸਰਦਾ ਨਹੀਂ ਹੋਣਾ।'' ਬੱਸ ਫੇਰ ਕੀ ਸੀ, ਮਨ ਵਿਚ ਆ ਗਈ ਕਿ ਏਥੇ ਵੀ ਏਨੇ ਹੀ ਪੈਸੇ ਮਿਲਦੇ ਹਨ ਤੇ ਆਪਾਂ ਦੁਕਾਨ ਹੀ ਪਾ ਲੈਂਦੇ ਹਾਂ। ਦੁਕਾਨ ਪਾ ਲਈ ਤੇ ਉਹਨਾਂ ਦਿਨਾਂ ਵਿਚ ਦੁਕਾਨ ਤੇ ਵੀ ਅੰਗ੍ਰੇਜ ਸਰਕਾਰ ਤਨਖਾਹ ਦੇ ਹਿਸਾਬ ਨਾਲ ਹੀ ਪੈਸੇ ਦਿੰਦੀ ਸੀ। ਅੰਗ੍ਰੇਜ ਸਰਕਾਰ ਨੇ ਬੀਬੀ ਪ੍ਰਕਾਸ਼ ਕੌਰ ਵਿਰਦੀ ਦੇ ਪਿਤਾ ਦੀ ਤਨਖਾਹ ਅੱਠ ਰੁਪਏ ਦੇ ਹਿਸਾਬ ਨਾਲ ਹੀ ਰੱਖੀ। ਸਤਿਗੁਰਾਂ ਨੇ ਬਚਨ ਜੁ ਕਰ ਦਿਤਾ ਸੀ ਕਿ ''ਅੱਠ ਰੁਪਏ ਦਾ ਖਰਚਾ ਹੈ।'' ਸੋ ਉਹ ਬਚਨ ਤਾਂ ਪੂਰਾ ਹੋਣਾ ਹੀ ਸੀ ਤੇ ਪੂਰਾ ਹੋਇਆ। ਅੱਜ ਹੋਰ, ਕਲ੍ਹ ਹੋਰ ਅਗਾਂਹ ਹੀ ਵੱਧਦੇ ਗਏ। ਹੁਣ ਤਕ ਏਨੀ ਕ੍ਰਿਪਾ ਹੈ ਉਸ ਸਾਰੇ ਪ੍ਰਵਾਰ 'ਤੇ ਕਿ ਹੁਣ ਵੀ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੋ ਵੀ ਹੁਕਮ ਲਾਉਣ, ਯਥਾ ਸ਼ਕਤੀ ਹਰ ਵੇਲੇ ਹੁਕਮ ਮੰਨਣ ਲਈ ਸਾਰਾ ਪ੍ਰਵਾਰ ਤਿਆਰ-ਬਰ-ਤਿਆਰ ਰਹਿੰਦਾ ਹੈ। ਭਾਵੇਂ ਸੰਤ ਚੰਨਣ ਸਿੰਘ ਦਾ ਕੋਈ ਲੜਕਾ ਹੋਵੇ ਤੇ ਭਾਵੇਂ ਪੋਤਰਾ। ਹੁਕਮ ਭਾਵੇਂ ਮਾਇਆ ਦਾ ਹੋਵੇ ਭਾਵੇਂ ਸੇਵਾ ਦਾ। ਹਰ ਵਕਤ ਹਾਜ਼ਰ ਹਨ। ਗੱਡੀਆਂ, ਮਕਾਨ, ਮਾਲ, ਡੰਗਰ, ਦੁਕਾਨਾਂ ਕਿਸੇ ਚੀਜ਼ ਦੀ ਕਮੀ ਨਹੀਂ ਹੈ। ਤਨੋ, ਮਨੋ ਤੇ ਧਨੋ ਸਾਰਾ ਪ੍ਰਵਾਰ ਹਰ ਵਕਤ ਸੇਵਾ ਕਰਨ ਲਈ ਤਤਪਰ ਰਹਿੰਦਾ ਹੈ।

ਸੰਨ 1976 ਦੀ ਗੱਲ ਹੈ ਕਿ ਬੀਬੀ ਜੀ ਦੇ ਪਤੀ ਚੜ੍ਹਾਈ ਕਰ ਗਏ। ਉਸ ਤੋਂ ਪਹਿਲਾਂ ਸੱਚੇ ਪਾਤਸ਼ਾਹ ਜੀ ਨੇ ਬੀਬੀ ਜੀ ਨੂੰ ਹੁਕਮ ਕੀਤਾ - ''ਬੀਬੀ ਚੂੜੀ ਵਾਲੀ ਸੁੱਥਣ ਪਾਇਆ ਕਰ।'' ਬੀਬੀ ਪ੍ਰਕਾਸ਼ ਕੌਰ ਪਹਿਲਾਂ ਖੁਲ੍ਹੀ ਸਲਵਾਰ ਹੀ ਪਾਉਂਦੀ ਸੀ। ਬੀਬੀ ਜੀ ਨੇ ਆਪਣੇ ਪਤੀ ਵੱਲ ਵੇਖਿਆ ਕਿਉਂ ਜੁ ਪਤੀ ਖੁਲ੍ਹੇ ਵਿਚਾਰਾਂ ਦਾ ਸੀ। ਸੱਚੇ ਪਾਤਸ਼ਾਹ ਜੀ ਹੁਕਮ ਕੀਤਾ - ''ਤੂੰ ਉਹਦੇ ਵੱਲ ਨਾ ਵੇਖ, ਉਹਦੀ ਮੈਂ ਬਾਅਦ ਵਿਚ ਪੱਗ ਸਿੱਧੀ ਕਰ ਦਿਆਂਗਾ।''

ਬੀਬੀ ਨੂੰ ਸੱਚੇ ਪਾਤਸ਼ਾਹ ਜੀ ਦੇ ਬਚਨਾਂ ਦੀ ਸਮਝ ਨਾ ਆਈ। ਉਹਨੂੰ ਵਿਚਾਰੀ ਨੂੰ ਕੀ ਪਤਾ ਕਿ ਪਾਤਸ਼ਾਹ ਜੀ ਤੇ ਆਉਣ ਵਾਲੇ ਸਮੇਂ ਤੋਂ ਉਸਨੂੰ ਗਿਆਤ ਕਰਾ ਰਹੇ ਸਨ।

ਥੋੜ੍ਹੇ ਚਿਰ ਬਾਅਦ ਹੀ ਬੀਬੀ ਜੀ ਦੇ ਪਤੀ ਚੜ੍ਹਾਈ ਕਰ ਗਏ। ਬੀਬੀ ਜੀ ਜਦੋਂ ਬਚਨ ਸੁਣਾ ਰਹੇ ਸਨ ਤਾਂ ਉਹਨਾਂ ਦੀ ਜਬਾਨ ਤੇ ਬਾਰ ਬਾਰ ਇਹੀ ਸੀ ਕਿ ਸੱਚੇ ਪਾਤਸ਼ਾਹ ਜੀ ਦੀ ਉਹਨਾਂ ਤੇ ਏਨੀ ਅਪਾਰ ਬਖਸ਼ਿਸ਼ ਹੈ ਕਿ ਜਦੋਂ ਵੀ ਇੰਗਲੈਂਡ ਦਾ ਦੌਰਾ ਹੁੰਦਾ ਹੈ ਤਾਂ ਸੱਚੇ ਪਾਤਸ਼ਾਹ ਜੀ ਦਾ ਡੇਰਾ ਉਹਨਾਂ ਦੇ ਘਰ ਹੀ ਹੁੰਦਾ ਹੈ। ਬੀਬੀ ਜੀ ਦਾ ਕਹਿਣਾ ਹੈ ਕਿ ਉਹਨਾਂ ਨੂੰ ਹੋਰ ਤੇ ਕੁੱਝ ਪਤਾ ਨਹੀਂ ਪਰ ਏਨਾ ਜਰੂਰ ਪਤਾ ਹੈ ਕਿ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਪਿਆਰ ਬਹੁਤ ਕਰਦੇ ਹਨ। ਬਾਕੀ ਸਮਾਂ ਤਾਂ ਸੇਵਾ ਕਰਨ ਵਿਚ ਹੀ ਲੰਘ ਜਾਂਦਾ ਹੈ। ਗਰੀਬਾਂ ਦਾ ਮਾਣ ਰੱਖਣਾ ਤਾਂ ਉਸ ਅਕਾਲ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਡੱਪਣ ਹੈ।

ਬੀਬੀ ਜੀ ਨੇ ਦੱਸਿਆ ਕਿ ਇਕ ਵਾਰੀ ਸੰਤ ਹਰਵਿੰਦਰ ਸਿੰਘ ਹੁਰਾਂ ਦਾ ਟੈਲੀਫੋਨ ਆਇਆ ਕਿ ਸੱਚੇ ਪਾਤਸ਼ਾਹ ਜੀ ਪ੍ਰਸਾਦਾ ਉਹਨਾਂ ਦੇ ਘਰ ਹੀ ਛਕਣਗੇ। ਬੀਬੀ ਨੇ ਸੋਚਿਆ ਕਿ ਚਲੋ ਲੰਗਰ ਤਿਆਰ ਕਰੀ ਜਾਂਦੇ ਹਾਂ ਜਿਥੇ ਪਾਤਸ਼ਾਹ ਜੀ ਦੀ ਰਜ਼ਾ ਹੋਵੇਗੀ ਉਥੇ ਹੀ ਛੱਕ ਲੈਣਗੇ। ਬੀਬੀ ਦੇ ਮਨ ਦੀ ਤਾਰ ਪਾਤਸ਼ਾਹ ਜੀ ਤਕ ਪਹੁੰਚ ਗਈ। ਪਿਆਰ ਦੀ ਤਾਰ। ਬੇਬੇ ਨਾਨਕੀ ਵਾਲੀ ਪ੍ਰਸਾਦਾ ਛਕਾਉਣ ਦੀ ਤਾਂਘ। ਏਅਰ ਪੋਰਟ ਤੋਂ ਹੀ ਫੋਨ ਕੀਤਾ - ''ਬੀਬੀ ਪ੍ਰਕਾਸ਼ ਭੁੱਖ ਬਹੁਤ ਲੱਗੀ ਹੈ ਛੇਤੀ ਛੇਤੀ ਕਰੋ, ਪ੍ਰਸਾਦਾ ਤਿਆਰ ਰੱਖਣਾ ਮੇਰੇ ਆਉਂਦਿਆਂ ਨੂੰ ।'' ਇਹੀ ਤੇ ਹੈ ਚੋਜੀ ਪ੍ਰੀਤਮ ਦਾ ਗਰੀਬਾਂ ਪ੍ਰਤੀ ਪਿਆਰ ਤੇ ਸਨੇਹ। ਧੰਨ ਹਨ ਦੁੱਖ ਸੁੱਖ ਦੇ ਸਾਂਝੀਵਾਲ, ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

## ਹੋਰ ਸਾਖੀ :-

ਬੀਬੀ ਜੀ ਦੇ ਸਹੁਰਾ ਸੰਤ ਕਰਮ ਸਿੰਘ ਜੀ ਸਨ। ਰੱਜ ਕੇ ਸ਼ਰਾਬੀ। ਇਕ ਵਾਰੀ ਉਹਨਾਂ ਦੇ ਘਰ ਦੋ ਸਾਧੂ ਭਿੱਖਿਆ ਲੈਣ ਆਏ। ਉਹਨਾਂ ਨੇ ਪਿਤਾ ਜੀ ਕੋਲੋਂ ਚਿੱਪੀ ਮੰਗ ਲਈ। ਚਿੱਪੀ ਪਿਤਾ ਜੀ ਅਫਰੀਕਾ ਤੋਂ ਲਿਆਏ ਸਨ। ਉਹਨਾਂ ਨੇ ਇਕ ਨੂੰ ਚਿੱਪੀ ਦੇ ਦਿਤੀ ਤੇ ਦੂਜੇ ਨੂੰ ਨਾ ਦਿਤੀ। ਉਹਨਾਂ ਸਾਧੂਆਂ ਨੇ ਗੁੱਸੇ ਨਾਲ ਪਤਾ ਨਹੀਂ ਬੀਬੀ ਜੀ ਦੇ ਸਹੁਰੇ ਨੂੰ ਕੀ ਕਰ ਦਿਤਾ ਕਿ ਉਹ ਤੇ ਪਾਗਲ ਹੋ ਗਏ। ਜੇ ਉਹ ਭਜਨ ਬਾਣੀ ਕਰਦੇ ਹੁੰਦੇ ਤਾਂ ਉਹਨਾਂ ਤੇ ਸਾਧੂਆਂ ਦੇ ਜੰਤਰ-ਮੰਤਰ ਦਾ ਅਸਰ ਨਾ ਹੁੰਦਾ। ਪਰ ਉਹ ਤੇ ਸ਼ਰਾਬੀ ਕਬਾਬੀ ਸਨ। ਅਸਰ ਤੇ ਹੋਣਾ ਸੁਭਾਵਕ ਹੀ ਸੀ। ਉਹਨਾਂ ਦੇ ਬੜੇ ਇਲਾਜ ਕਰਵਾਏ। ਬੜੇ ਸਿਆਣਿਆਂ ਕੋਲ ਖੜਿਆ, ਪਰ ਕੋਈ ਫਾਇਦਾ ਨਾ ਹੋਇਆ। ਫੇਰ ਸੰਤ ਦਿਆਲ ਸਿੰਘ ਹੁਰਾਂ ਦੇ ਪਿਤਾ ਜੀ ਉਹਨਾਂ ਨੂੰ ਧੱਕੇ ਨਾਲ ਸ੍ਰੀ ਭੈਣੀ ਸਾਹਿਬ ਲੈ ਗਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਢਾਈ ਮਾਲਾ ਪੱਕੀਆਂ ਫੇਰਨ ਦਾ ਹੁਕਮ ਕੀਤਾ। ਲੱਗੇ ਮਾਲਾ ਫੇਰਨ। ਠੀਕ ਤੇ ਹੋ ਗਏ। ਪਰ ਪੂਰੀ ਤਰ੍ਹਾਂ ਠੀਕ ਨਾ ਹੋਏ।

ਇਕ ਵਾਰੀ ਫੇਰ ਸ੍ਰੀ ਸਤਿਗੁਰੂ ਜੀ ਅਗੇ ਅਰਜ ਕੀਤੀ ਤਾਂ ਹੁਕਮ ਹੋਇਆ ''ਸੋਧ ਰੱਖ।'' ਸੋਧ ਰੱਖ ਲਈ। ਪਾਗਲਪਨ ਜਾਂਦਾ ਰਿਹਾ। ਦਿਮਾਗ ਬਿਲਕੁਲ ਠੀਕ ਹੋ ਗਿਆ। ਅਫਰੀਕਾ ਵਿਚ ਰਹਿੰਦਿਆਂ ਖਾਣ-ਪੀਣ ਵੱਲ ਧਿਆਨ ਹੋ ਗਿਆ ਸੀ।

ਬੱਸ ਹੁਣ ਕ੍ਰਿਪਾ ਹੋ ਗਈ। ਆਪਣੇ ਪਿੰਡ ਲਾਂਬੜੇ, ਜਿਲਾ ਜਲੰਧਰ ਵਿਚ ਹੀ ਦੁਕਾਨ ਕਰ ਲਈ। ਭਜਨ ਬਾਣੀ ਵੀ ਏਨਾ ਕੀਤਾ ਕਿ ਹਰ ਵਕਤ ਧਿਆਨ ਹੀ ਉਧਰ ਰਹਿਣਾ। ਸਾਧਾਂ, ਸੰਤਾਂ ਨੂੰ ਆਏ ਗਏ ਨੂੰ ਪ੍ਰਸਾਦਾ ਪਾਣੀ ਛਕਾਉਣਾ। ਸੇਵਾ ਕਰਨੀ।

ਫਿਰ ਜਦੋਂ 70 ਕੁ ਸਾਲ ਦੇ ਹੋਏ ਤਾਂ ਜਿਸ ਦਿਨ ਚੜ੍ਹਾਈ ਕਰਨੀ ਸੀ, ਉਸ ਦਿਨ ਆਪਣੇ ਛੋਟੇ ਲੜਕੇ ਨੂੰ ਬੁਲਾਕੇ ਆਖਣ ਲੱਗੇ – ''ਜਾਹ ਗੁਰਾਇਆ ਤੋਂ ਵੱਡੇ ਨੂੰ ਸੱਦ ਕੇ ਲਿਆ ਫੇਰ ਕਿਹਾ ਮੈਨੂੰ ਪਾਣੀ ਪਿਲਾ।'' ਪਾਣੀ ਪਿਲਾਇਆ ਤੇ ਕਹਿਣ ਲੱਗੇ – ''ਮੈਨੂੰ ਪੰਜ ਸਿੱਖ ਘੋੜੇ ਤੇ ਸਵਾਰ, ਤੇ ਸ੍ਰੀ ਸਤਿਗੁਰੂ ਜੀ ਦੀ ਵੀ ਨਾਲ ਹਨ, ਲੈਣ ਆਏ ਹਨ।''

ਏਨਾ ਕਹਿ ਆਪਣਾ ਸਰੀਰ ਛੱਡ ਦਿਤਾ। ਸਸਕਾਰ ਦਾ ਸਾਮਾਨ, ਬਸਤਰ, ਲੱਕੜੀ ਆਦਿ ਸਾਰੀਆਂ ਚੀਜ਼ਾਂ ਦਾ ਬੰਦੋਬਸਤ ਪਹਿਲਾਂ ਹੀ ਕਰ ਛੱਡਿਆ ਸੀ। ਬਾਹਰੋਂ ਕੋਈ ਵੀ ਚੀਜ਼ ਲਿਆਉਣ ਦੀ ਜਰੂਰਤ ਹੀ ਨਾ ਪਈ। ਬੱਸ ਐਸੀ ਕ੍ਰਿਪਾ ਹੈ ਅੱਗੋਂ ਪ੍ਰਵਾਰ ਤੇ ਕਿ ਬੀਬੀ ਜੀ ਅੱਗੇ ਵਾਸਤੇ ਵੀ ਬੱਚਿਆਂ ਤੇ ਇਹੋ ਜਿਹੀ ਹੀ ਬਖਸ਼ਿਸ਼ ਮੰਗਦੇ ਹਨ।

ਬੀਬੀ ਪ੍ਰਕਾਸ਼ ਕੌਰ ਦੀਆਂ ਕਿਡਨੀਆਂ (ਗੁਰਦੇ) ਖਰਾਬ ਹੋ ਗਈਆਂ। ਖੂਨ ਬਹੁਤ ਨਿਕਲ ਗਿਆ। ਉਹਦੇ ਨਾਲ ਲੱਤਾਂ ਬਿਲਕੁੱਲ ਰਹਿ ਗਈਆਂ। ਗੋਡੇ ਬਹੁਤ ਦਰਦ ਕਰਨ। ਉਹਨਾਂ ਦੀ ਨੂੰਹ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸ੍ਰੀ ਭੈਣੀ ਸਾਹਿਬ ਫੋਨ ਕਰਦਿਆਂ ਅਰਜ ਕੀਤੀ ਕਿ ''ਪਾਤਸ਼ਾਹ ਜੀ, ਮਾਤਾ ਜੀ ਦੀਆਂ ਲੱਤਾਂ ਬਿਲਕੁਲ ਰਹਿ ਗੀਆਂ ਹਨ। ਪਾਤਸ਼ਾਹ ਜੀ ਹੁਕਮ ਕੀਤਾ – ''ਪੰਜ ਦਿਨ ਇਕ ਮਾਲਾ ਭਜਨ ਦੀ ਤੇ ਇਕ ਮਾਲਾ ਭਗਉਤੀਆਂ ਦੀ ਕਰੋ।''

ਹੁਕਮ ਅਨੁਸਾਰ ਮਾਲਾ ਕੀਤੀਆਂ। ਬੀਬੀ ਤੰਦਰੁਸਤ ਹੋ ਗਈ। ਕਦੇ ਸੋਟੀ ਨਾਲ ਤੇ ਕਦੇ ਉਦਾਂ ਹੀ ਬਿਨਾ ਕਿਸੇ ਸਹਾਰੇ ਦੇ ਤੁਰਦੇ ਫਿਰਦੇ ਹਨ। ਬੜੀ ਕ੍ਰਿਪਾ ਹੈ ਸਤਿਗੁਰੂ ਜੀ ਦੀ। ਵੱਡੇ ਲੜਕੇ ਸੰਤ ਜਗਤਾਰ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਜੀ ਨੇ ਸੂਬਾ ਥਾਪਿਆ ਹੈ। ਦੋਨੋਂ ਭਰਾ ਤੇ ਬੀਬੀ ਜੀ ਲੰਡਨ ਹੀ ਰਹਿੰਦੇ ਹਨ। ਸੋਧ ਮਰਿਆਦਾ ਦੇ ਧਾਰਨੀ ਹਨ। ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !



# ਇਕੋ ਹੀ ਜੋਤ

ਸੰਬੰਧਤ ਸੰਤ ਮਹਿੰਦਰ ਸਿੰਘ ਪੂਰਬਾ ਜੀ

''ਏਕ ਜੋਤਿ ਦੋਇ ਮੂਰਤੀ'' ਦੇ ਕਥਨ ਅਨੁਸਾਰ ਹੁਣ ਮੈਂ ਤੁਹਾਨੂੰ ਉਸ ਸਾਖੀ ਦਾ ਪ੍ਰਮਾਣ ਦੇਣ ਲੱਗਾ ਹਾਂ ਜਿਸ ਤੋਂ ਪਤਾ ਚਲਦਾ ਹੈ ਕਿ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ। ਇਹਨਾਂ ਵਿਚ ਭੇਦ ਕੋਈ ਨਹੀਂ ਹੈ। ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੱਦੀ ਤੇ ਬਿਰਾਜਮਾਨ ਹੋਇਆਂ ਅਜੇ ਤਿੰਨ ਚਾਰ ਸਾਲ ਹੀ ਹੋਏ ਸਨ ਕਿ ਸਤਿਗੁਰਾਂ ਦੇ ਕੋਲ ਇਕ ਕੁੰਦਨ ਸਿੰਘ ਨਾਮ ਦਾ ਸੇਵਕ ਆਇਆ। ਉਸਨੇ ਦੋ ਸਾਲ ਲਾਂਗਰੀ ਦੇ ਤੌਰ ਤੇ ਵੀ ਸੇਵਾ ਕੀਤੀ। ਉਹ ਇਕ ਅੱਖ ਤੋਂ ਵਾਂਝਾ ਸੀ। ਉਹ ਕਦੇ ਕਦੇ ਸਤਿਗੁਰਾਂ ਦੇ ਨਾਲ ਦੌਰੇ ਤੇ ਵੀ ਜਾਂਦਾ ਸੀ ਆਸਾਮ ਵਗੈਰਾ ਵੱਲ। ਮਤਲਬ ਕਿ ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਤੋਂ ਦੂਰ ਦੂਰ ਦੱਖਣ ਪੱਛਮ ਵੱਲ ਉਗਰਾਹੀ ਕਰਨ ਜਾਂਦਾ ਹੁੰਦਾ ਸੀ। ਬੜਾ ਸੁਹਣਾ ਸੁਡੌਲ ਸਰੀਰ ਸੀ।

ਇਕ ਦਿਨ ਸੰਤ ਕੁੰਦਨ ਸਿੰਘ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਗੱਡੀ ਵਿਚ ਬੈਠੇ ਕਿਤੇ ਜਾ ਰਹੇ ਸਨ। ਉਹਨਾਂ ਦੇ ਮਨ ਵਿਚ ਹਰਦਮ ਇਹੀ ਰਹਿੰਦਾ ਸੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਤੇ ਹੋਰ ਜਨਮ ਲਿਆ ਹੋਵੇਗਾ। ਹਰ ਵੇਲੇ ਮਨ ਵਿਚ ਭੁਲੇਖਾ ਪਿਆ ਰਹਿਣਾ। ਨਾਸਤਕਾਂ ਵਾਲੀਆਂ ਗੱਲਾਂ ਸੋਚਦੇ ਰਹਿਣਾ। ਇਕ ਵਾਰੀ ਗੁਰਦੇਵ ਸਿੰਘ ਡਰਾਈਵਰ ਨਾਲ ਸੀ ਗੁਰਦੇਵ ਸਿੰਘ ਵੱਲ ਸ੍ਰੀ ਸਤਿਗੁਰੂ ਜੀ ਦੇ ਮਾਮੇ ਦੀ ਲੜਕੀ ਵਿਆਹੀ ਹੋਈ ਹੈ। ਇਸ ਦੀ ਜਾਣਕਾਰੀ ਬਾਰੇ ਹੋਰ ਦੱਸ ਦਈਏ ਕਿ ਇਹ ਗੁਰਦੇਵ ਸਿੰਘ ਚਾਲਾਕ ਚੁਸਤ ਬੰਦਾ ਹੈ ਬਾਹਰ ਬੜੇ ਸਾਲਾਂ ਤੋਂ ਰਿਹਾ ਹੈ। ਇਸਦਾ ਨਵਾਂ ਨਵਾਂ ਵਿਆਹ ਹੋਇਆ। ਇਸ ਨੇ ਕੁੜਤਾ ਤੇ ਕਛਹਿਰਾ ਪਾਇਆ ਹੋਇਆ ਸੀ। ਘਰ ਤੋਂ ਬਾਹਰ ਕਿਤੇ ਖੜ੍ਹਿਆਂ ਨੂੰ ਹੁਕਮ ਹੋਇਆ ਕਿ ਉਸਨੂੰ ਪਾਤਸ਼ਾਹ ਜੀ ਯਾਦ ਕਰਦੇ ਹਨ। ਇਹ ਸਿਦਕੀ ਸਿੱਖ ਉਸੇ ਵੇਲੇ ਪਾਤਸ਼ਾਹ ਦੇ ਹੁਕਮਾਂ ਤੇ ਫੁੱਲ ਚੜ੍ਹਾਉਣ ਲਈ ਭਾਈ ਜੋਗਾ ਸਿੰਘ ਵਾਂਗ ਵਾਪਸ ਤੁਰ ਪਿਆ ਤੇ ਜਾ ਸਤਿਗੁਰਾਂ ਦੇ ਚਰਨਾਂ ਵਿਚ ਹਾਜ਼ਰ ਹੋਇਆ। ਪਿਛਾਂਹ ਮੁੜਕੇ ਵੇਖਿਆ ਹੀ ਨਹੀਂ। ਕਹਿੰਦੇ ਹਨ ਕਿ ਇਸ ਨੇ ਅਜੇ ਆਪਣੀ ਸਿੰਘਣੀ ਦਾ ਮੂੰਹ ਵੀ ਨਹੀਂ ਦੇਖਿਆ ਸੀ ਕਿ ਉਹ ਇਹਦੇ ਮਗਰੋਂ ਹੀ ਬਿਮਾਰ ਹੋਈ ਤੇ ਚੜ੍ਹਾਈ ਕਰ ਗਈ। ਫੇਰ ਸੱਚੇ ਪਾਤਸ਼ਾਹ ਜੀ ਦੇ ਮਾਮੇ ਦੀ ਲੜਕੀ ਗੁਰਦੇਵ ਸਿੰਘ ਦੇ ਨਾਲ ਵਿਆਹੀ ਗਈ। ਗੁਰਦੇਵ ਸਿੰਘ ਗੱਡੀ ਚਲਾ ਰਿਹਾ ਸੀ। ਦੋਰਾਹੇ ਦੇ ਨੇੜੇ ਰਾਮਪੁਰ ਗੁਰਦੇਵ ਸਿੰਘ ਦਾ ਪਿੰਡ ਹੈ। ਜਦੋਂ ਉਹ ਆਪਣੇ ਪਿੰਡ ਦੇ ਕੋਲ ਆਇਆ ਤਾਂ ਉਸਨੇ ਪਾਤਸ਼ਾਹ ਜੀ ਅੱਗੇ ਅਰਜ ਕੀਤੀ – ''ਪਾਤਸ਼ਾਹ ਜੀਓ, ਹੁਕਮ ਹੋਵੇ ਤਾਂ ਮੈਂ ਏਥੇ ਉਤਰ ਜਾਵਾਂ ਤੇ ਰਾਤ ਰਹਿ ਕੇ ਸਵੇਰੇ ਸ੍ਰੀ ਭੈਣੀ ਸਾਹਿਬ ਆ ਜਾਵਾਂ।'' ਪਾਤਸ਼ਾਹ ਜੀ ਹੁਕਮ ਕੀਤਾ – ''ਗੁਰਦੇਵ ਤੂੰ ਏਥੇ ਹੀ ਉਤਰ ਜਾ, ਸਵੇਰੇ ਆ ਜਾਈਂ।''

ਗੁਰਦੇਵ ਸਿੰਘ ਉਤਰ ਗਿਆ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਆਪ ਗੱਡੀ ਚਲਾਉਣ ਲੱਗ ਪਏ। ਕੁੰਦਨ ਸਿੰਘ ਨਾਲ ਬੈਠਾ ਸੀ। ਉਹਨੂੰ ਊਂਘ ਆਉਣ ਲਗ ਪਈ। ਵਾਪਸ ਸ੍ਰੀ ਭੈਣੀ ਭੈਣੀ ਸਾਹਿਬ ਆਉਂਦਿਆਂ ਉਹਨੇ ਅਜਬ ਨਜ਼ਾਰਾ ਕੀ ਵੇਖਿਆ ਕਿ ਜਦੋਂ ਉਹਦੀਆਂ ਅੱਖਾਂ ਬੰਦ ਹੋਣ ਉਦੋਂ ਉਹਨੂੰ ਡਰਾਈਵਿੰਗ ਸੀਟ ਤੇ ਬੈਠੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਣ, ਜਦੋਂ ਉਸ ਦੀਆਂ ਅੱਖਾਂ ਖੁਲ੍ਹਣ ਤਾਂ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਣ। ਇਸ ਤਰ੍ਹਾਂ ਉਸਨੂੰ ਵਾਰ ਵਾਰ ਦ੍ਰਿਸ਼ਟਾਂਤ ਹੋਇਆ। ਉਹ ਆਪਣੇ ਮਨ ਵਿਚ ਹੈਰਾਨ ਹੋ ਰਿਹਾ ਸੀ ਕਿ ਉਹ ਇਹ ਕੀ ਵੇਖਦਾ ਪਿਆ ਹੈ ? ਸਤਿਗੁਰੂ ਜੀ ਉਸਨੂੰ ਕੀ ਜਣਾ ਰਹੇ ਹਨ ? ਉਹ ਕੌਣ ਹਨ ? ਉਹ ਇਹੋ ਜਿਹੀਆਂ ਵਹਿਣੀਆਂ ਵਿਚ ਵਹਿ ਰਿਹਾ ਸੀ ਕਿ ਪਾਤਸ਼ਾਹ ਜੀ ਨੇ ਬਚਨ ਕਰਕੇ ਉਸਨੂੰ ਚੌਂਕਾਂਅ ਦਿਤਾ – ''ਅਜੇ ਤੇਰੀ ਸ਼ੰਕਾ ਗਈ ਨਹੀਂ।'' ਕੰਨ ਵਿਚ ਜਦੋਂ ਇਹ ਸ਼ਬਦ ਗੂੰਜੇ ਤਾਂ ਉਸਨੂੰ ਇਕਦਮ ਗਿਆਨ ਹੋ ਉਠਿਆ ਕਿ ਪਾਤਸ਼ਾਹ ਜੀ ਤਾਂ ਉਹਦੇ ਮਨ ਦਾ ਸ਼ੰਕਾ ਨਵਿਰਤ ਕਰ ਰਹੇ ਹਨ। ਬੱਸ ਫੇਰ ਕੁੰਦਨ ਸਿੰਘ ਚਰਨੀਂ ਢਹਿ ਪਿਆ ਤੇ ਆਪਣੀ ਭੁੱਲ ਬਖ਼ਸ਼ਾਉਣ ਲੱਗਾ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !

**ਹੋਰ ਸਾਖੀ :-**

ਪੂਰਬਾ ਜੀ ਨੇ ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਕ ਹੋਰ ਕੌਤਕ ਦੱਸਿਆ ਕਿ ਪਾਤਸ਼ਾਹ ਜੀ ਕਿਵੇਂ ਸੇਵਕਾਂ ਦੀ ਰੱਖਿਆ ਕਰਦੇ ਹਨ।

ਇਕ ਵਾਰੀ ਦੀ ਗੱਲ ਹੈ ਕਿ ਸ੍ਰੀ ਸਤਿਗੁਰੂ ਜੀ ਆਪਣੇ ਸਿੱਖਾਂ ਸੇਵਕਾਂ ਸਮੇਤ ਨੈਰੋਬੀ ਤੋਂ ਲੰਡਨ ਜਾ ਰਹੇ ਸਨ। ਨੈਰੋਬੀ ਤੋਂ ਜਹਾਜ ਚੜ੍ਹਣ ਲੱਗਿਆਂ ਇਕ ਲਾਂਗਰੀ ਸਿੱਖ ਨਾਲ ਸੀ

ਸਤਨਾਮ ਸਿੰਘ। ਉਹ ਬੋਰਡਿੰਗ ਕਾਰਡ ਲੈਣਾ ਭੁੱਲ ਗਿਆ ਤੇ ਮਨਚੰਦਾ ਜੀ ਨੂੰ ਵੀ ਪੁੱਛਿਆ ਕੀ ਤੁਸੀਂ ਸਤਨਾਮ ਸਿੰਘ ਦਾ ਬੋਰਡਿੰਗ ਕਾਰਡ ਲਿਆਂਦਾ ਹੈ ? ਉਹਨਾਂ ਕਿਹਾ 'ਨਹੀਂ'। ਫਿਰ ਕੀ ਸੀ, ਉਹ ਸਭ ਚੁੱਪ ਕਰਕੇ ਜਹਾਜ 'ਚ ਬੈਠੇ ਰਹੇ। ਅਤੇ ਅਰਦਾਸਾਂ ਤੇ ਨਾਮ ਸਿਮਰਨ ਕਰੀ ਜਾਣ। ਭਲਾ ਇਸ ਤਰ੍ਹਾਂ ਹੋ ਸਕਦਾ ਹੈ ਕਿ ਟਿਕਟ ਤੇ ਬੋਰਡਿੰਗ ਕਾਰਡ ਤੋਂ ਬਿਨਾ ਤਾਂ ਬਹੁਤ ਮੁਸ਼ਕਲ ਹੈ ਕਿਉਂਕਿ ਬੋਰਡਿੰਗ ਕਾਰਡ ਤੇ ਹੀ ਤਾਂ ਸੀਟ ਨੰਬਰ ਹੁੰਦਾ ਹੈ।

ਰਸਤੇ ਵਿਚ ਕੈਰੋਂ (ਬਾਬਾ ਅਦੀਸ਼) ਦਾ ਅੱਡਾ ਹੈ ਉਥੇ ਜਹਾਜ ਉਤਰਿਆ। ਚੈਕਿੰਗ ਹੋਣ ਲੱਗੀ। ਇਕ ਬੰਦਾ ਵਾਧੂ ਲਗਿਆ। ਕੈਪਟਨ ਨੇ ਵਾਰ ਵਾਰ ਗਿਣਤੀ ਕੀਤੀ। ਗਿਣਤੀ ਕਰਨ ਤੇ ਇਕ ਬੰਦਾ ਵਾਧੂ ਹੋਵੇ। ਬੋਰਡਿੰਗ ਕਾਰਡ ਇਕ ਘੱਟ ਹੋਵੇ। ਅਗਲੀਆਂ ਵੀ.ਆਈ.ਪੀ. ਸੀਟਾਂ 'ਤੇ ਪਾਤਸ਼ਾਹ ਜੀ ਬਿਰਾਜਮਾਨ ਸਨ। ਪਾਤਸ਼ਾਹ ਜੀ ਕੋਲ ਅਰਜ ਹੋਈ – "ਪਾਤਸ਼ਾਹ ਜੀ ਕ੍ਰਿਪਾ ਰੱਖਣੀ ਜੀ, ਸਤਨਾਮ ਸਿੰਘ ਬੋਰਡਿੰਗ ਕਾਰਡ ਲੈਣਾ ਭੁੱਲ ਗਿਆ ਹੈ।" ਚਾਰ ਵਾਰੀ ਚੈਕਿੰਗ ਹੋਈ। ਸਤਨਾਮ ਸਿੰਘ ਪੂਰਬਾ ਜੀ ਦੇ ਨਾਲ ਵਾਲੀ ਸੀਟ ਤੇ ਬੈਠਾ ਸੀ। ਗਿਣਤੀ ਕਰਨ ਵੇਲੇ ਤੇ ਉਸਨੂੰ ਗਿਣ ਲੈਣ ਪਰ ਜਦੋਂ ਬੋਰਡਿੰਗ ਕਾਰਡ ਵੇਖਣ, ਉਹਦੇ ਕੋਲੋਂ ਕੋਈ ਪੁੱਛੇ ਹੀ ਨਾ। ਚੋਜ਼ ਸਤਿਗੁਰੂ ਜੀ ਦਾ ਸੀ। ਸਤਨਾਮ ਸਿੰਘ ਲੱਗਾ ਮਨ ਹੀ ਮਨ ਅਰਦਾਸਾਂ ਕਰਨ ਕਿ "ਪਾਤਸ਼ਾਹ ਜੀ, ਜੇ ਮੈਨੂੰ ਇਹਨਾਂ ਨੇ ਏਥੇ ਹੀ ਉਤਾਰ ਦਿਤਾ ਤਾਂ ਨਾ ਮੈਂ ਅਗਾਂਹ ਜੋਗਾ ਤੇ ਨਾ ਪਿਛਾਂਹ ਜੋਗਾ।" ਵਿਚਾਰਾ ਹੈ ਵੀ ਸੀ ਸਿੱਧਾ ਸਾਦਾ। ਸੋਚਣ ਲੱਗਾ ਇਕੱਲਾ ਕਿੱਦਾਂ ਜਾਵਾਂਗਾ। ਪਰ ਮਿਹਰ ਸਤਿਗੁਰੂ ਜੀ ਦੀ ਉਹ ਚੋਜ਼ ਵਰਤਾਉਣ ਵਾਲਾ ਨਾਲ ਜੁ ਸੀ। ਚਾਰ ਵਾਰੀ ਚੈਕਿੰਗ ਤੋਂ ਬਾਅਦ ਵੀ ਉਹ ਇਹ ਨਾ ਲੱਭ ਸਕੇ ਕਿ ਬੋਰਡਿੰਗ ਕਾਰਡ ਕਿਹਦੇ ਕੋਲ ਨਹੀਂ ਹੈ। ਸੋ ਇਹਨਾਂ ਨੂੰ ਜਹਾਜ ਚਲਾਉਣਾ ਪਿਆ ਤੇ ਸਾਰੇ ਲੰਡਨ ਪਹੁੰਚ ਗਏ। ਧੰਨ ਸਤਿਗੁਰੂ ਜਗਜੀਤ ਸਿੰਘ ਜੀ !

### ਹੋਰ ਸਾਖੀ :–

ਪੂਰਬਾ ਜੀ ਨੇ ਦੱਸਿਆ ਕਿ ਸੰਨ 1976 ਵਿਚ ਜਦੋਂ ਇੰਗਲੈਂਡ ਵਿਚ ਮੀਂਹ ਪਿਆ ਤਾਂ ਪੂਰਬਾ ਜੀ ਵੀ ਉਦੋਂ ਨਾਲ ਹੀ ਸਨ। ਉਹਨਾਂ ਮੁਤਾਬਕ ਇੰਗਲੈਂਡ ਵਿਚ ਮੀਂਹ ਦਾ ਕਾਲ ਪੈ ਗਿਆ। ਲੋਕ ਪਾਣੀ ਦੀ ਇਕ ਇਕ ਬੂੰਦ ਨੂੰ ਤਰਸ ਗਏ। ਪਾਤਸ਼ਾਹ ਜੀ ਦਾ ਉਦੋਂ, ਅਮਰੀਕਾ, ਕੈਨੇਡਾ, ਅਫਰੀਕਾ ਤੇ ਇੰਗਲੈਂਡ ਦਾ ਦੌਰਾ ਸੀ। ਪਾਤਸ਼ਾਹ ਜੀ ਨੇ ਸਭ ਤੋਂ ਪਹਿਲਾਂ ਇੰਗਲੈਂਡ ਦਾ ਦੌਰਾ ਕੀਤਾ। ਇੰਗਲੈਂਡ ਏਅਰ ਪੋਰਟ ਤੇ ਰੰਧਾਵਾ ਜੀ ਕੰਮ ਕਰਦੇ ਸਨ। ਰੰਧਾਵਾ ਜੀ ਕੋਲ ਇਕ ਗੈਰ ਨਾਮਧਾਰੀ ਸਿੱਖ ਨੇ ਆ ਕੇ ਪੁੱਛਿਆ – "ਕੀ ਪਾਤਸ਼ਾਹ ਜੀ ਮੀਂਹ ਪੁਆ ਸਕਦੇ ਨੇ ਤੇ ਰੰਧਾਵਾ ਜੀ ਨੇ ਸਹਿ–ਸੁਭਾਅ ਆਖ ਦਿਤਾ ਹੈ ਕਿ ਪੁਆ ਸਕਦੇ ਨੇ ਇਹ ਕਿਹੜੀ ਗੱਲ ਹੈ। ਗੈਰ ਨਾਮਧਾਰੀ ਸਿੱਖ ਨੇ ਕੀਤੀ ਤਾਂ ਸ਼ਰਾਰਤ ਹੀ ਸੀ। ਸੱਚੇ ਪਾਤਸ਼ਾਹ ਜੀ ਸ਼ਾਮ ਦੇ ਦੀਵਾਨ ਵਿਚ ਜਾ ਰਹੇ ਸਨ ਤਾਂ ਪ੍ਰੀਤਮ ਸਿੰਘ ਪ੍ਰਧਾਨ ਨੇ ਅਰਜ ਕੀਤੀ – "ਪਾਤਸ਼ਾਹ ਜੀ ਰਸਤੇ ਵਿਚ ਸਤਪਾਲ ਸਿੰਘ ਭੱਟੀ ਦੇ ਘਰ ਚਰਨ ਪਾਉਣ ਦੀ ਕ੍ਰਿਪਾਲਤਾ ਕਰੋ ਜੀ।" ਪਾਤਸ਼ਾਹ ਜੀ ਨੇ ਉਥੇ ਚਰਨ ਪਾਏ। ਉਥੇ ਜਿਸ ਸਿੱਖ ਨੇ ਰੰਧਾਵਾ ਜੀ ਨੂੰ ਪੁੱਛਿਆ ਸੀ ਕਿ ਪਾਤਸ਼ਾਹ ਜੀ ਮੀਂਹ ਪੁਆ ਦੇਣਗੇ ਉਹ ਸਿੱਖ ਅਤੇ ਪ੍ਰੈਸ ਰਿਪੋਰਟਰ ਰੰਧਾਵਾ ਜੀ ਨੂੰ ਦੱਸੇਬਗੇਰ ਪਹਿਲਾਂ ਹੀ ਆਪਣੇ ਕੈਮਰੇ ਲੈਕੇ ਤਿਆਰ ਖੜ੍ਹੇ ਸਨ ਸਤਪਾਲ ਸਿੰਘ ਦੇ ਘਰ। ਰਾਜਿੰਦਰ ਸਿੰਘ ਉਸ ਵਕਤ ਸੈਕਟਰੀ ਸੀ। ਉਹਨਾਂ ਪ੍ਰੈਸ ਰਿਪੋਰਟਰਾਂ ਨੇ ਪਾਤਸ਼ਾਹ ਜੀ ਦੀ ਫੋਟੋ ਲੈ ਲਈ। ਨਾਲ ਪਿੱਛੇ ਪੂਰਬਾ ਜੀ ਵੀ ਸਨ। ਫੋਟੋ ਟੀ.ਵੀ. ਤੇ ਦਿਖਾਈ ਤੇ ਨਾਲ ਇਹ ਅਨਾਉਂਸ ਕਰ ਦਿਤਾ ਕਿ "ਨਾਮਧਾਰੀਆਂ ਦੇ ਇਹ ਗੁਰੂ ਜੀ ਇੰਗਲੈਂਡ ਆਏ ਹਨ ਤੇ ਇਹ ਇਥੇ ਮੀਂਹ ਪੁਆਉਣਗੇ।" ਜਦੋਂ ਪਾਤਸ਼ਾਹ ਜੀ ਨੂੰ ਅਰਜ ਕੀਤੀ ਤਾਂ ਪਾਤਸ਼ਾਹ ਜੀ ਨੇ ਹੁਕਮ ਕੀਤਾ – "ਅਸਾਂ ਤਾਂ ਅਰਦਾਸ ਹੀ ਕਰਨੀ ਹੈ ਕ੍ਰਿਪਾ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਕਰਨੀ ਹੈ।" ਪਰ ਫਿਰ ਵੀ ਖੁਲ੍ਹੇ ਸਿੱਖਾਂ ਨੇ ਸ਼ਰਾਰਤ ਕੀਤੀ। ਉਹਨਾਂ ਸੋਚਿਆ ਕਿ ਅੱਗੇ ਵੱਡੇ ਵੱਡੇ ਸੰਤ ਪੀਰ ਪੈਗੰਬਰ ਜੋਰ ਲਾ ਹਟੇ ਹਨ ਤੇ ਹੁਣ ਜੇ ਇਹਨਾਂ ਕੋਲੋਂ ਵੀ ਮੀਂਹ ਨਾ ਪਿਆ ਤਾਂ ਇਹਨਾਂ ਦੀ ਹੇਠੀ ਹੋਵੇਗੀ।

ਅਗਲੇ ਦਿਨ ਮਾਂਗਟ ਹਾਲ ਵਿਚ ਦੀਵਾਨ ਲੱਗਾ। ਨਾਮਧਾਰੀਆਂ ਦੇ ਨਾਲ ਰਲਕੇ ਗੋਰਿਆਂ ਨੇ ਵੀ ਪਾਤਸ਼ਾਹ ਜੀ ਦੇ ਚਰਨਾਂ ਵਿਚ ਮੀਂਹ ਵਾਸਤੇ ਅਰਜ ਬੇਨਤੀ ਕੀਤੀ। ਪਾਤਸ਼ਾਹ ਜੀ ਬਚਨ ਕੀਤਾ – "ਸਾਡੀ ਤਾਂ ਅਰਦਾਸ ਹੀ ਹੈ ਸਤਿਗੁਰੂ ਜੀ ਦੇ ਚਰਨਾਂ ਵਿਚ। ਕ੍ਰਿਪਾ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਕਰਨੀ ਹੈ।" ਰਾਤ ਨੂੰ ਪੂਰਬਾ ਜੀ ਤੇ ਹੋਰ ਸੇਵਕਾਂ ਨੇ ਗਰੀਬ ਨਿਵਾਜ਼ ਜੀ ਅੱਗੇ ਹੱਥ ਜੋੜ ਇਕ ਕਿਸਮ ਦੀ ਜਿੱਦ ਜਿਹੀ ਕੀਤੀ – "ਪਾਤਸ਼ਾਹ ਜੀ ਆਪ ਇਸ ਤਰ੍ਹਾਂ ਦਾ ਬਚਨ ਕਰੋ ਜੀ ਕਿ "ਅੱਛਾ ਮੀਂਹ ਪਵੇਗਾ।" ਕ੍ਰਿਪਾ ਕਰ ਦਿਓ।

ਭਗਤਾਂ ਦੇ ਵੱਸ ਭਗਵਾਨ ਵਾਲੀ ਗੱਲ ਹੋ ਗਈ। ਪਾਤਸ਼ਾਹ ਜੀ ਨੇ 'ਹਾਂ' ਕਰ ਦਿਤੀ। ਸਵੇਰੇ ਆਸਾ ਜੀ ਦੀ ਵਾਰ ਦਾ ਕੀਰਤਨ ਵੀ ਉਸੇ ਹੀ ਮਾਂਗਟ ਹਾਲ ਵਿਖੇ ਹੋਇਆ। ਪੰਡਤ ਜੀ ਨੂੰ ਅਰਦਾਸ ਕਰਨ ਦਾ ਹੁਕਮ ਹੋਇਆ। ਪੰਡਤ ਜੀ ਨੇ ਅਰਦਾਸ ਕੀਤੀ – "ਹੇ ਪਾਤਸ਼ਾਹਾਂ ਦੇ ਪਾਤਸ਼ਾਹ, ਅਸੀਂ ਕਲਜੁਗੀ ਜੀਵ ਹਾਂ। ਸਾਡੇ ਔਗੁਣ ਮੁਆਫ ਕਰੋ ਤੇ ਆਪ ਜੀ ਮਿਹਰ ਕਰੋ ਜੀ। ਇਥੇ ਜੀਵ ਜੰਤੂ ਪਾਣੀ ਬਿਨਾ ਤੜਫ ਰਹੇ ਹਨ ਜੀ, ਕ੍ਰਿਪਾ ਕਰੋ ਬਾਰਸ਼ ਪਵੇ ਤੇ ਇਸ ਧਰਤੀ ਦੀ ਪਿਆਸ ਬੁਝੇ।"

ਅਰਦਾਸ ਕੋਈ ਸੱਤ ਕੁ ਵਜੇ ਹੋਈ। ਪੂਰਬਾ ਜੀ ਦੇ ਦੱਸਣ ਅਨੁਸਾਰ ਸਾਧ ਸੰਗਤ ਆਪੋ ਆਪਣੇ ਘਰੀਂ ਪਹੁੰਚ ਗਈ। ਪਾਤਸ਼ਾਹ

ਜੀ ਹੁਰੀਂ ਵੀ ਸਿੱਖਾਂ ਸੇਵਕਾਂ ਸਮੇਤ ਆਪਣੇ ਡੇਰੇ ਪਹੁੰਚ ਗਏ। ਕੁੱਝ ਦੇਰ ਬਾਅਦ ਕਿਸੇ ਹੋਰ ਸ਼ਹਿਰ ਵਿਚੋਂ ਫੋਨ ਆਇਆ ਕਿ ਉਥੇ ਮੀਂਹ ਪੈ ਰਿਹਾ ਹੈ। ਪੂਰਬੇ ਹੋਰੀਂ ਸਾਰੇ ਖੁਸ਼ੀ ਵਿਚ ਵਧਾਈਆਂ ਦੇਣ ਲਗ ਪਏ। ਤਦ ਤਕ ਏਥੇ ਵੀ ਬਦਲੀਆਂ ਛਾ ਗਈਆਂ ਤੇ ਕਿਣਮਿਣ ਸ਼ੁਰੂ ਹੋ ਗਈ। ਗਿਆਰਾਂ ਵਜੇ ਤਕ ਮੀਂਹ ਪੈਣ ਲੱਗ ਪਿਆ। ਏਨਾ ਮੀਂਹ ਪਿਆ ਕਿ ਵੀਹ ਦਿਨ ਲਗਾਤਾਰ ਬਾਰਸ਼ ਹੋਈ। ਅਗਲੇ ਦਿਨ ਦੀਵਾਨ ਲੱਗਾ। ਭੋਗ ਤੋਂ ਬਾਅਦ ਬਾਹਰ ਕੀ ਵੇਖਦੇ ਹਾਂ ਕਿ ਗੋਰਿਆਂ ਦੇ ਬੱਚੇ ਤੇ ਗੋਰੇ ਲਾਈਨ ਬਣਾਕੇ ਖੜ੍ਹੇ ਹਨ। ਸੱਚੇ ਪਾਤਸ਼ਾਹ ਜੀ ਨੇ ਹਰਜਿੰਦਰ ਸਿੰਘ ਸੈਕਟਰੀ ਨੂੰ ਪੁੱਛਿਆ ਕਿ ''ਇਹ ਇਥੇ ਕਿਉਂ ਖੜ੍ਹੇ ਹੋਏ ਹਨ ?'' ਗੋਰਿਆਂ ਨੇ ਅੰਗ੍ਰੇਜੀ ਵਿਚ ਕਿਹਾ ਕਿ ''ਅਸੀਂ God (ਭਗਵਾਨ) ਨੂੰ ਵੇਖਣ ਵਾਸਤੇ ਖੜ੍ਹੇ ਹਾਂ।'' ਧੰਨ ਹੈ ਉਹ ਸਤਿਗੁਰੂ ਜਿਹਨਾਂ ਦੇ ਚਰਨੀਂ ਨਾਮਧਾਰੀ ਲਗਕੇ ਆਪਣੇ ਆਪ ਨੂੰ ਧੰਨ ਕਰ ਰਹੇ ਹਨ।

ਉਥੋਂ ਅਗਲੇ ਦਿਨ ਸੱਚੇ ਪਾਤਸ਼ਾਹ ਜੀ ਅਫਰੀਕਾ ਚਲੇ ਗਏ। ਅਫਰੀਕਾ ਵਾਲੇ ਕਹਿਣ ਇੰਗਲੈਂਡ ਮੀਂਹ ਪੁਆ ਕੇ ਆਏ ਹੋ ਏਥੇ ਵੀ ਕ੍ਰਿਪਾ ਕਰੋ ਜੀ। ਕਿਉਂ ਜੁ ਉਹੀ ਤਸਵੀਰ ਜਿਹੜੀ ਇਕ ਦਿਨ ਪਹਿਲਾਂ ਟੈਲੀਵਿਜਨ ਤੇ ਦਿਖਾਈ ਸੀ ਕਿ ਇਹ ਨਾਮਧਾਰੀਆਂ ਦੇ ਗੁਰੂ ਇੰਡੀਆ ਤੋਂ ਮੀਂਹ ਪੁਆਉਣ ਲਈ ਆਏ ਹਨ।'' ਅਗਲੇ ਦਿਨ ਫਿਰ ਤਸਵੀਰ ਦਿਖਾਈ ਕਿ ਇਹ ਉਹ God (ਭਗਵਾਨ) ਹੈ ਜਿਸਨੇ ਮੀਂਹ ਪੁਆਇਆ ਹੈ। ਸਾਰੀਆਂ ਅਖਬਾਰਾਂ, ਟੈਲੀਵਿਜਨਾਂ, ਚੈਨਲਾਂ ਤੋਂ ਇਹ ਖਬਰ ਦਿਤੀ ਗਈ।

ਸ੍ਰੀ ਸਤਿਗੁਰੂ ਜੀ ਵੀਹ ਦਿਨਾਂ ਬਾਅਦ ਇੰਗਲੈਂਡ ਵਾਪਸ ਗਏ ਤੇ ਫੇਰ ਉਥੋਂ ਕੈਨੇਡਾ ਗਏ। ਇੰਗਲੈਂਡ ਹੁਣ ਗੋਰੇ ਮੀਂਹ ਬੰਦ ਕਰਾਉਣ ਲਈ ਹੱਥ ਜੋੜਣ ਲੱਗੇ। ਫਿਰ ਸਤਿਗੁਰਾਂ ਕ੍ਰਿਪਾ ਕੀਤੀ ਤੇ ਮੀਂਹ ਬੰਦ ਕਰਾਇਆ। ਮੀਂਹ ਪੁਆਉਣਾ ਸੱਚੇ ਪਾਤਸ਼ਾਹ ਜੀ ਵਾਸਤੇ ਕੋਈ ਵੱਡੀ ਗੱਲ ਨਹੀਂ ਸੀ। ਅਕਾਲ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਦਰਗਾਹ ਦੇ ਮਾਲਕ ਹਨ। ਸਾਰੇ ਦੇਵਤੇ ਉਹਨਾਂ ਦੀਆਂ ਰਜਾ ਵਿਚ ਹਨ। ਹੋਰ ਐਵੇਂ ਥੋੜ੍ਹੇ ਹੀ ਰੰਧਾਵਾ ਜੀ ਨੇ ਕਹਿ ਦਿਤਾ ਸੀ ਕਿ ''ਇਹ ਸਤਿਗੁਰਾਂ ਲਈ ਕੋਈ ਵੱਡੀ ਗੱਲ ਨਹੀਂ ਹੈ। ਜਦੋਂ ਉਹਨਾਂ ਨੂੰ ਪੁੱਛਿਆ ਸੀ ਕਿ ਤੁਹਾਡੇ ਗੁਰੂ ਮੀਂਹ ਪੁਆ ਦੇਣਗੇ ?'' ਤਾਂ ਰੰਧਾਵਾ ਜੀ ਨੇ ਕਿਹਾ – '' ਜਿਹੜਾ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਕ ਵਾਰੀ ਦਰਸ਼ਨ ਕਰ ਲੈਂਦਾ ਹੈ ਤਾਂ ਉਹ ਜਾਣ ਲੈਂਦਾ ਹੈ ਕਿ ਇਹ ਤਾਂ ਅਕਾਲ ਪੁਰਖ ਹੈ। ਅਕਾਲ ਪੁਰਖ ਵਾਸਤੇ ਕੋਈ ਕੰਮ ਔਖਾ ਨਹੀਂ ਹੈ। ਪਾਤਸ਼ਾਹ ਜੀ ਨੇ ਬਿਰਧ ਦੀ ਲਾਜ ਰੱਖ ਲਈ। ਧੰਨ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

### ਹੋਰ ਸਾਖੀ :–

ਪੂਰਬਾ ਜੀ ਨੇ ਦੱਸਿਆ ਕਿ ਉਹਨਾਂ ਦਾ ਮੁੰਡਾ ਚੜ੍ਹਾਈ ਕਰ ਗਿਆ ਤੇ ਉਹਨਾਂ ਨੇ ਪਾਤਸ਼ਾਹ ਜੀ ਅੱਗੇ ਜਿੱਦ ਕੀਤੀ ਕਿ ਉਹਨਾਂ ਨੇ ਤਾਂ ਉਹੀ ਮੁੰਡਾ ਲੈਣਾ ਹੈ। ਸਮਾਂ ਪਾਕੇ ਪੂਰਬਾ ਜੀ ਦੇ ਘਰ ਹੋਰ ਮੁੰਡਾ ਹੋਇਆ। ਪਹਿਲਾਂ ਮੁੰਡਾ ਜਦੋਂ ਚੜ੍ਹਾਈ ਕੀਤਾ ਸੀ ਤਾਂ ਉਸਦੀ ਉਮਰ ਕੋਈ ਛੇ ਕੁ ਸਾਲ ਦੀ ਸੀ ਤੇ ਹੁਣ ਦੂਜੀ ਵਾਰੀ ਵੀ ਜਦੋਂ ਲੜਕਾ ਛੇ ਕੁ ਸਾਲਾਂ ਦਾ ਹੋਇਆ ਤਾਂ ਬਿਮਾਰ ਹੋ ਗਿਆ। ਲੁਧਿਆਣੇ ਹਸਪਤਾਲ ਲੈ ਗਏ। ਇਕ ਦਿਨ ਹਸਪਤਾਲੋਂ ਛੁੱਟੀ ਦੁਆਕੇ ਘਰ ਲੈ ਆਏ। ਹਸਪਤਾਲ ਡਾਕਟਰਾਂ ਕੋਲੋਂ ਸਿਰਫ ਇਕ ਰਾਤ ਲਈ ਲਿਆਂਦਾ। ਉਹਨਾਂ ਨਾਲ ਵਾਅਦਾ ਕੀਤਾ ਕਿ ਸਵੇਰੇ ਤੜਕੇ ਹੀ ਕਾਕੇ ਨੂੰ ਲੈਕੇ ਵਾਪਸ ਆ ਜਾਵਾਂਗੇ।

ਜਦ ਕਾਕਾ ਉਥੋਂ ਲੈਕੇ ਤੁਰੇ ਤਾਂ ਉਹ ਸਾਰੇ ਰਸਤੇ ਕਹਿੰਦਾ ਆਇਆ ਕਿ ਇਹ ਡਾਕਟਰ ਬੜੇ ਖਰਾਬ ਨੇ ''ਮੈਂ ਇਥੇ ਨਹੀਂ ਆਉਣਾ। ਜੇ ਮੈਨੂੰ ਇਥੇ ਲੈਕੇ ਆਓਗੇ ਤਾਂ ਮੈਂ ਚੜ੍ਹਾਈ ਕਰ ਜਾਵਾਂਗਾ।'' ਕਾਕਾ ਭਵਿੱਖਤ ਕਹੀ ਜਾ ਰਿਹਾ ਸੀ। ਭਲਾ ਦੱਸੋ ਛੇ ਸਾਲ ਦਾ ਮੁੰਡਾ ਤੇ ਏਨੀ ਸੋਝੀ। ਫਿਰ ਉਹ ਵੀ ਮੁੰਡਾ ਚੜ੍ਹਾਈ ਕਰ ਗਿਆ। ਸਵੇਰੇ ਮੁੰਡਾ ਚੜ੍ਹਾਈ ਕਰਦਾ ਹੈ ਤੇ ਸਸਕਾਰ ਵੀ ਸਵੇਰੇ ਹੀ ਕਰ ਦਿਤਾ ਜਾਂਦਾ ਹੈ। ਦਿਨ ਚੜ੍ਹੇ ਵੈਦ ਗੁਰਦੇਵ ਸਿੰਘ ਨੂੰ ਪਤਾ ਲੱਗਾ, ਉਹ ਕਹਿਣ ਲੱਗਾ ਕਿ – ''ਯਾਰ ਤੁਸਾਂ ਦੱਸਿਆ ਹੀ ਨਹੀਂ ਕਿ ਮੁੰਡਾ ਚੜ੍ਹਾਈ ਕਰ ਗਿਆ ਹੈ। ਉਹ ਕਲ੍ਹ ਹੋਰ ਬੱਚਿਆਂ ਨੂੰ ਨਾਲ ਲੈਕੇ ਟਾਫੀਆਂ ਲੈਣ ਆਇਆ ਸੀ ਤਾਂ ਮੈਂ ਉਸਨੂੰ ਕਿਹਾ ਸੀ ਕਿ ਤੂੰ ਬੱਚੇ ਇਕੱਠੇ ਕਰਕੇ ਏਥੇ ਲੈ ਆਉਂਦਾ ਹੈਂ ਤੇ ਉਹ ਏਥੇ ਆਕੇ ਐਵੇਂ ਖੌਰੂ ਪਾਉਂਦੇ ਰਹਿੰਦੇ ਹਨ। ਤਾਂ ਅੱਗੋਂ ਬੱਚੇ ਨੇ ਕਿਹਾ ਸੀ – ''ਇਹ ਸਿਰਫ ਅੱਜ ਦਾ ਹੀ ਦਿਨ ਹੈ ਕਲ੍ਹ ਨੂੰ ਸਾਰੇ 'ਮਾਨ' 'ਮਾਨ' ਕਰਦੇ ਲੱਭਦੇ ਫਿਰਣਗੇ।''

ਵੈਦ ਨੇ ਕਿਹਾ ਕਿ ਮੈਂ ਸਮਝਿਆ ਹੀ ਨਹੀਂ ਕਿ ਇਹ ਬੱਚਾ ਮਾਨ ਸਿੰਘ ਕਿਹੜੀ 'ਭਵਿੱਖ ਬਾਣੀ' ਕਰ ਰਿਹਾ ਹੈ। ਫਿਰ ਪੂਰਬਾ ਜੀ ਨੇ ਕਿਹਾ ਕਿ ''ਅਸੀਂ ਇਹ ਰੋਸ ਹੀ ਨਹੀਂ ਕੀਤਾ ਤੇ ਮਨ ਵਿਚ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਹੁਣ ਤੂੰ ਹੀ ਇਸਨੂੰ ਸਾਂਭ।''

ਏਥੇ ਸ੍ਰੀ ਭੈਣੀ ਸਾਹਿਬ ਵਿਚ ਇਕ ਸਾਧ ਰਹਿੰਦੇ ਹਨ – ਨਾਮ ਮਲਕੀਤ ਸਿੰਘ ਹੈ। ਮਸਤਾਨੀ ਬਿਰਤੀ ਹੈ। ਉਹਨਾਂ ਨੂੰ ਪੂਰਬਾ ਜੀ ਨੇ ਪੁੱਛਿਆ ਕਿ ''ਸੰਤ ਜੀ ਸਾਨੂੰ ਕਾਕੇ ਦੇ ਜਾਣ ਦਾ ਹੁਣ ਦੁਖ ਕੋਈ ਨਹੀਂ ਹੈ ਪਰ ਸਾਨੂੰ ਇਹ ਦੱਸ ਦਿਓ ਕਿ ਕਾਕਾ ਕਿਥੇ ਗਿਆ ਹੈ ?'' ਇਕ ਦਿਨ ਸੰਤ ਮਲਕੀਤ ਸਿੰਘ ਹੁਰੀਂ ਆਪਣੀ ਮਸਤਾਨੀ ਬਿਰਤੀ ਵਿਚ ਆ ਗਏ ਤੇ ਆਕੇ ਆਪੇ ਹੀ ਪੂਰਬਾ ਜੀ ਕੋਲ ਕਹਿਣ ਲੱਗੇ – ''ਕਾਕਾ ਮਾਨ ਸਿੰਘ ਦਰਗਾਹ ਵਿਚ ਇਹਨਾਂ ਸਤਿਗੁਰਾਂ ਦੇ ਪਿੱਛੇ ਬੈਠਾ ਸੀ। ਦਰਗਾਹ ਵਿਚ ਸਾਰੇ ਗੁਰੂ ਬੈਠੇ ਨਜ਼ਰ ਆਏ। ਚਿੱਟੇ ਸੋਹਣੇ ਆਸਣ ਤੇ ਸਭ ਤੋਂ ਉਚੀ ਜਗ੍ਹਾ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਿਰਾਜਮਾਨ ਸਨ। ਸਿਰਫ ਪਾਤਸ਼ਾਹ ਜੀ ਦੇ ਹੱਥ ਵਿਚ ਹੀ ਮਾਲਾ ਫਿਰਦੀ ਹੈ

ਤੇ ਕਾਕਾ ਪਿੱਛੇ ਕੇਸ ਖਿਲਾਰੀ ਤੇ ਸਿਰ ਤੇ ਰੁਮਾਲੀ ਪਾਈ ਬੈਠਾ ਹੈ।'' ਬੱਸ ਪੂਰਬਾ ਜੀ ਨੂੰ ਧਰਵਾਸ ਮਿਲ ਗਈ। ਮਨ ਨੂੰ ਸ਼ਾਂਤੀ ਆ ਗਈ ਕਿ ਉਹਨਾਂ ਦਾ ਪੁੱਤਰ ਹੋਰ ਕਿਤੇ ਨਹੀਂ ਗਿਆ ਪਾਤਸ਼ਾਹ ਜੀ ਨੇ ਹੀ ਸੰਭਾਲਿਆ ਹੋਇਆ ਹੈ।

ਇਕ ਦਿਨ ਫੇਰ ਮਸਤਾਨਾ ਜੀ ਕੋਲੋਂ ਪੁੱਛਣ ਤੇ ਪੂਰਬਾ ਜੀ ਨੇ ਕਿਹਾ ਕਿ ''ਮਸਤਾਨਾ ਜੀ ਅਸੀਂ ਤੇ ਹੁਣ ਨਹੀਂ ਅਰਜ ਕਰਨੀ ਪਰ ਤੁਸੀਂ ਬਿਰਤੀ ਲਾਕੇ ਸਤਿਗੁਰੂ ਜੀ ਨੂੰ ਅਰਜ ਕਰਕੇ ਦੱਸੋ ਕਿ ਹੁਣ ਸਾਡੇ ਘਰ ਹੋਰ ਪੁੱਤਰ ਹੋਵੇਗਾ ?'' ਤਾਂ ਮਸਤਾਨਾ ਜੀ ਕਿਹਾ - ''ਪੁੱਤਰ ਤਾਂ ਨਹੀਂ ਪਰ ਪੋਤਰੇ ਜਰੂਰ ਹੋਣਗੇ, ਦੋ ਪੋਤਰੇ ਹੋਣਗੇ।''

ਏਸੇ ਤਰ੍ਹਾਂ ਹੀ ਪੂਰਬਾ ਜੀ ਨੂੰ ਇਕ ਰਾਤ ਸੁਪਨੇ ਵਿਚ ਪਾਤਸ਼ਾਹ ਜੀ ਨੇ ਦ੍ਰਿਸ਼ਟਾਂਤ ਦਿਤਾ। ਪੂਰਬਾ ਜੀ ਦੇ ਹੱਥ ਤੇ ਇਕ ਛੋਟਾ ਜਿਹਾ ਬੱਚਾ ਰੱਖ ਦਿਤਾ ਤੇ ਫੇਰ ਉਸੇ ਵਕਤ ਇਕ ਹੋਰ। ਮਤਲਬ ਕਿ ਦੋ ਬੱਚੇ ਹੱਥ ਤੇ ਰੱਖ ਦਿਤੇ। ਉਹਨਾਂ ਆਪਣੀ ਸਿੰਘਣੀ ਨੂੰ ਦੱਸਿਆ ਤਾਂ ਉਹ ਕਹਿਣ ਲੱਗੀ ਕਿ ਉਹਨਾਂ ਨੂੰ ਵੀ ਇਸ ਤਰ੍ਹਾਂ ਦਾ ਹੀ ਸੁਪਨਾ ਆਇਆ ਹੈ। ਸੋ ਸਾਲ ਡੇਢ ਸਾਲ ਬਾਅਦ ਪੂਰਬਾ ਜੀ ਦੇ ਲੜਕੇ ਗੁਰਭਗਤ ਸਿੰਘ ਦੇ ਘਰ ਲੜਕਾ ਪੈਦਾ ਹੋਇਆ ਤੇ ਫੇਰ ਚਾਰ ਸਾਲ ਬਾਅਦ ਦੂਸਰਾ ਲੜਕਾ ਹੋਇਆ। ਇਸ ਤਰ੍ਹਾਂ ਪੂਰਬਾ ਜੀ ਤੇ ਸਤਿਗੁਰਾਂ ਨੇ ਕ੍ਰਿਪਾ ਕੀਤੀ ਤੇ ਉਹਨਾਂ ਨੂੰ ਦੋ ਪੋਤਰਿਆਂ ਦੀ ਦਾਤ ਬਖਸ਼ੀ।

## ਹੋਰ ਸਾਖੀ :-

ਸੰਤ ਬਚਿਤ੍ਰ ਸਿੰਘ ਜੀ ਕੈਨੇਡਾ ਤੋਂ ਆਏ ਤੇ ਪੂਰਬਾ ਜੀ ਦੇ ਘਰ ਹੀ ਠਹਿਰੇ। ਸੰਤ ਬਚਿਤ੍ਰ ਸਿੰਘ ਜੀ ਪੂਰਬਾ ਜੀ ਦੇ ਦੂਰੋਂ ਰਿਸ਼ਤੇਦਾਰ ਵੀ ਹਨ। ਉਹਨਾਂ ਨੂੰ ਸ਼ੂਗਰ ਬਹੁਤ ਵੱਧ ਗਈ ਤਾਂ ਉਹ ਪੂਰਬਾ ਜੀ ਨੂੰ ਨਾਲ ਲੈ ਕੇ ਲੁਧਿਆਣੇ ਦਵਾਈ ਲੈਣ ਗਏ। ਰਸਤੇ ਵਿਚ ਉਹਨਾਂ ਆਪਣੀ ਹੱਡ-ਬੀਤੀ ਪੂਰਬਾ ਜੀ ਨੂੰ ਸੁਣਾਈ -

ਸੰਤ ਬਚਿਤ੍ਰ ਸਿੰਘ ਨੇ ਦੱਸਿਆ ਕਿ ਉਹ ਗੱਡੀ ਬਹੁਤ ਤੇਜ ਚਲਾਉਂਦੇ ਹਨ। ਇਕ ਦਿਨ ਰਾਤ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਵੇਂ ਹੀ ਕ੍ਰਿਪਾ ਕੀਤੀ ਜਿਸ ਤਰ੍ਹਾਂ ਮੰਡੀ ਵਾਲੇ ਰਾਜੇ ਨੂੰ ਸੁਪਨੇ ਵਿਚ ਹੀ ਦ੍ਰਿਸ਼ਟਾਂਤ ਦੇਕੇ ਪੰਜਵੇਂ ਪਾਤਸ਼ਾਹ ਨੇ ਨਿਵਾਜਿਆ ਸੀ।

ਬਚਿਤ੍ਰ ਸਿੰਘ ਹੁਰੀਂ ਰਾਤ ਦੋ ਵਜੇ ਸੁਪਨੇ ਵਿਚ ਗੱਡੀ ਚਲਾ ਰਹੇ ਸਨ ਕਿ ਉਹਨਾਂ ਦਾ ਐਕਸੀਡੈਂਟ ਹੋ ਗਿਆ ਤੇ ਉਹ ਚੜ੍ਹਾਈ ਕਰ ਗਏ। ਦੇਵਤੇ ਆਏ ਤੇ ਉਹਨਾਂ ਨੂੰ ਦਰਗਾਹ ਵਿਚ ਲੈ ਗਏ। ਉਥੇ ਉਹ ਕੀ ਵੇਖਦੇ ਹਨ ਕਿ ਸਭ ਤੋਂ ਉਚੇ ਆਸਣ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਿਰਾਜਮਾਨ ਹਨ। ਬਚਿਤ੍ਰ ਸਿੰਘ ਨੇ ਕੋਈ ਪੰਜ ਕੁ ਫੁੱਟ ਦੇ ਫਾਸਲੇ ਤੋਂ ਹੀ ਨਮਸਕਾਰ ਕੀਤੀ। ਪਾਤਸ਼ਾਹ ਜੀ ਦਾ ਧਿਆਨ ਪਿਆ ਤਾਂ ਸਤਿਗੁਰਾਂ ਬਚਨ ਕੀਤਾ - ''ਬਚਿਤਰ ਸਿੰਘਾ, ਤੂੰ ਕਿੱਥੇ ਆ ਗਿਐਂ ਜਾ ਵਾਪਸ ਮੁੜ ਜਾ।''

ਏਨੇ ਨੂੰ ਉਹਦੀ ਆਤਮਾ ਉਸੇ ਸਰੀਰ ਵਿਚ ਵਾਪਸ ਆ ਜਾਂਦੀ ਹੈ। ਦੋ ਡਾਕਟਰਾਂ ਦੀਆਂ ਗੱਲਾਂ ਉਹਦੇ ਕੰਨਾਂ ਵਿਚ ਸੁਣਾਈ ਦੇ ਰਹੀਆਂ ਸਨ। ''ਡਾਕਟਰ ਗੱਲਾਂ ਕਰ ਰਹੇ ਸਨ ਕਿ ਕਿਉਂ ਨਾ ਇਹਦੀਆਂ ਅੱਖਾਂ ਵਗੈਰਾ ਕੱਢ ਲਈਏ।'' ਤੇ ਇਕ ਡਾਕਟਰ ਆਖਦਾ ਹੈ ਕਿ ਇਹਦੇ ਵਿਚ ਥੋੜ੍ਹੀ ਬਹੁਤ ਜਾਨ ਜਾਪਦੀ ਹੈ ਤੇ ਉਹਨਾਂ ਡਾਕਟਰਾਂ ਦੀ ਆਪਸ ਵਿਚ ਸਲਾਹ ਹੋਈ ਕਿ ਆਪਾਂ ਇਸ ਦਾ ਆਪਰੇਸ਼ਨ ਕਰਕੇ ਵੇਖੀਏ ਕਿ ਇਹਦੇ ਵਿਚ ਜਾਨ ਹੈ ਵੀ ਜਾਂ ਨਹੀਂ। ਜੇ ਨਹੀਂ ਤਾਂ ਇਸ ਦੀਆਂ ਅੱਖਾਂ ਵਗੈਰਾ ਕੱਢ ਲਿਆਂਗੇ ਤੇ ਡਾਕਟਰਾਂ ਨੇ ਆਪਰੇਸ਼ਨ ਸ਼ੁਰੂ ਕਰ ਦਿਤਾ। ਏਨੇ ਨੂੰ ਉਹ ਇਕ ਚਾਕੂ ਲੈਕੇ ਉਸਨੂੰ ਚੀਰਨ ਲਈ ਚਾਕੂ ਗਰਦਨ ਦੇ ਲਾਗਿਓਂ ਮਾਰਦੇ ਹਨ ਤਾਂ ਜਿਉਂ ਹੀ ਚਾਕੂ ਦੀ ਲੀਕ ਉਹਦੀ ਗਰਦਨ ਦੇ ਲਾਗਿਓਂ ਪੈਂਦੀ ਹੈ ਤਾਂ ਉਹ ਉਠਕੇ ਬੈਠ ਜਾਂਦਾ ਹੈ। ਉਹਦਾ ਸੁਪਨਾ ਟੁੱਟ ਜਾਂਦਾ ਹੈ ਤੇ ਘੜੀ ਵੇਖਦਾ ਹੈ ਕਿ ਇਕ ਵਜੇ ਦਾ ਵਕਤ ਹੈ। ਉਸ ਨੇ ਇਕ ਵਜੇ ਕੰਮ ਤੇ ਜਾਣਾ ਹੁੰਦਾ ਸੀ। ਉਹ ਜਲਦੀ ਨਾਲ ਉਠਕੇ ਕੰਮ ਤੇ ਚਲਾ ਜਾਂਦਾ ਹੈ ਤੇ ਕੰਮ ਤੇ ਜਾਣ ਦੀ ਜਲਦੀ ਵਿਚ ਸੁਪਨਾ ਭੁੱਲ ਜਾਂਦਾ ਹੈ। ਉਹ ਸ਼ਾਮ ਨੂੰ ਛੁੱਟੀ ਕਰਕੇ ਕੈਨੇਡਾ ਵਾਲੇ ਸੂਬਾ ਰੇਸ਼ਮ ਸਿੰਘ ਦੇ ਘਰ ਆਉਂਦਾ ਹੈ। ਸੂਬਾ ਰੇਸ਼ਮ ਸਿੰਘ ਹੁਰਾਂ ਦੇ ਨਾਲ ਹੀ ਉਹ ਸ਼ਾਮ ਦੇ ਦੀਵਾਨ ਵਿਚ ਹਾਜ਼ਰੀ ਭਰਦਾ ਹੈ ਤੇ ਭੋਗ ਪੈਣ ਤੇ ਉਹ ਸਾਰੀ ਸੰਗਤ ਨੂੰ ਬੈਠਣ ਲਈ ਕਹਿਕੇ ਆਪਣੀ ਸਾਰੀ ਸੁਪਨੇ ਵਾਲੀ ਘਟਨਾ ਸੁਣਾਉਂਦਾ ਹੈ ਤੇ ਨਾਲ ਹੀ ਸਾਧ ਸੰਗਤ ਨੂੰ ਆਪਣੀ ਕਮੀਜ ਚੁੱਕ ਕੇ ਚਾਕੂ ਨਾਲ ਪਈਆਂ ਝਰੀਟਾਂ ਵਿਖਾਉਂਦਾ ਹੈ, ਜਿਸ ਵਿਚੋਂ ਉਸ ਵਕਤ ਵੀ ਸੱਚੀ ਮੁੱਚੀ ਖੂਨ ਰਿਸ ਰਿਹਾ ਸੀ।

ਸਵੇਰ ਸਾਰ ਸੂਬਾ ਰੇਸ਼ਮ ਸਿੰਘ ਦੇ ਘਰ ਸ੍ਰੀ ਭੈਣੀ ਸਾਹਿਬ ਤੋਂ ਰੱਖਣਹਾਰ ਗੁਰੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਫੋਨ ਆਇਆ। ਗਰੀਬ ਨਿਵਾਜ਼ ਜੀ ਨੇ ਫੋਨ ਤੇ ਬਚਨ ਕੀਤੇ - ''ਸੁਣਾਓ ਸਭ ਠੀਕ ਠਾਕ ਹੈ ?'' ਸੂਬਾ ਰੇਸ਼ਮ ਸਿੰਘ ਨੇ ਕਿਹਾ - ''ਜੀ ਸਭ ਠੀਕ ਹੈ।''

ਪਾਤਸ਼ਾਹ ਜੀ ਨੇ ਬਚਨ ਕੀਤਾ - ''ਬਚਿਤਰ ਸਿੰਘ ਦੇ ਘਰ ਮੈਂ ਫੋਨ ਕੀਤਾ ਸੀ, ਸੁਣਾ ਉਹ ਠੀਕ ਠਾਕ ਹੈ।''

''ਜੀ ਉਹ ਵੀ ਠੀਕ ਹੈ, ਲਓ ਉਹਦੇ ਨਾਲ ਗੱਲ ਕਰੋ।'' ਇਹ ਕਹਿ ਕੇ ਫੋਨ ਬਚਿਤਰ ਸਿੰਘ ਨੂੰ ਦੇ ਦਿਤਾ। ਬਚਿਤਰ ਸਿੰਘ ਦੀਆਂ ਤਾਂ ਫੋਨ ਫੜਦਿਆਂ ਹੀ ਭੁੱਬਾਂ ਨਿਕਲ ਗਈਆਂ - ''ਪਾਤਸ਼ਾਹ ਜੀ ਆਪ ਨੇ ਬੜੀ ਕ੍ਰਿਪਾ ਕੀਤੀ ਹੈ। ਮੈਨੂੰ ਹੱਥ ਦੇਕੇ ਰੱਖਿਆ ਹੈ। ਇਸ ਤਰ੍ਹਾਂ ਆਪ ਜੀ ਨੇ ਮੇਰੀ ਰੱਖਿਆ ਕੀਤੀ ਹੈ।''ਤਾਂ ਗਰੀਬ ਨਿਵਾਜ਼ ਜੀ ਨੇ ਫੁਰਮਾਇਆ - ''ਇਹ ਸਾਰਾ ਕੁੱਝ ਪੰਡਤ ਜੀ ਨੂੰ ਦੱਸ ਦੇਹ।'' ਧੰਨ ਹਨ ਸ੍ਰੀ

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ! ਕਿੰਨੀ ਕ੍ਰਿਪਾ ਕਰਦੇ ਹਨ। ਉਹੀ ਅਕਾਲ ਪੁਰਖ ਹੈ ਜੋ ਯੁੱਗਾਂ ਯੁਗਾਂਤਰਾਂ ਤੋਂ ਆਪਣੇ ਸੇਵਕਾਂ ਦੀ ਰੱਖਿਆ ਕਰਦਾ ਆਇਆ ਹੈ। ਸਤਿਗੁਰੂ ਉਹ ਹੈ ਜੋ ਬਾਣੀ ਵਿਚ ਲਿਖਿਆ ਹੈ - ''ਸਤਿਗੁਰ ਮੇਰਾ ਮਾਰ ਜੀਵਾਲੇ॥'' ਸੋ ਪਾਤਸ਼ਾਹ ਜੀ ਨੇ ਬਚਿਤਰ ਸਿੰਘ ਨੂੰ ਜੀਵਨ ਦਾਨ ਦਿਤਾ। ਸੁਪਨੇ ਵਿਚ ਹੀ ਉਸ ਤੇ ਗੁਰਬਾਣੀ ਦੀ ਉਪ੍ਰੋਕਤ ਤੁਕ ਭੁਗਤਾ ਦਿਤੀ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

## ਹੋਰ ਸਾਖੀ :-

ਜੀਵਾਂ ਦਾ ਉਧਾਰ ਕਰਨ ਲਈ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਬਿਨਾ ਕਿਸੇ ਅਕੇਵੇਂ, ਬਿਨਾ ਕਿਸੇ ਥਕੇਵੇਂ ਕਈ ਕਈ ਹਜ਼ਾਰ ਮੀਲਾਂ ਦਾ ਸਫਰ ਤੈਅ ਕਰਕੇ ਵੀ ਭਲਾ ਕਰਦੇ ਹਨ। ਸਤਿਗੁਰੂ ਜੀ ਤਾਂ ਜੀਵਾਂ ਦੇ ਕਲਿਆਣ ਲਈ ਹੀ ਆਪ ਅਕਾਲ ਪੁਰਖ ਦੇਹ ਧਾਰ ਕੇ ਇਸ ਸੰਸਾਰ ਵਿਚ ਆਉਂਦਾ ਹੈ ਤੇ ਤਪਦੇ ਹਿਰਦਿਆਂ ਨੂੰ ਸ਼ਾਂਤ ਕਰਦਾ ਹੈ। ਜਿਵੇਂ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਚਾਰ ਉਦਾਸੀਆਂ ਦੌਰਾਨ ਸਾਧੂਆਂ, ਭਗਤਾਂ, ਦੈਂਤਾਂ, ਰਾਖਸ਼ਾਂ ਨੂੰ ਦਰਸ਼ਨ ਦੇਕੇ ਉਹਨਾਂ ਦਾ ਉਧਾਰ ਕੀਤਾ। ਭੁੱਲੀ-ਭਟਕੀ ਲੋਕਾਈ ਨੂੰ ਸਿੱਧਾ ਮਾਰਗ ਦੱਸਕੇ ਉਹਨਾਂ ਨੂੰ ਗੁਰਮਤ ਦੇ ਰਾਹ ਤੇ ਤੋਰਿਆ। ਇਸੇ ਤਰ੍ਹਾਂ ਹੀ ਸਿੱਖ ਧਰਮ ਦੇ ਬਾਰ੍ਹਵੇਂ ਰੂਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਏਨੇ ਦੌਰੇ ਕੀਤੇ ਹਨ, ਸੰਸਾਰ ਦਾ ਏਨਾ ਭ੍ਰਮਣ ਕੀਤਾ ਹੈ, ਦੇਸ਼ਾਂ ਵਿਦੇਸ਼ਾਂ ਵਿਚ ਜਾ ਜਾਕੇ ਲੋਕਾਂ ਨੂੰ ਧਰਮ ਤੇ ਸ਼ਾਂਤੀ ਵੱਲ ਏਨਾ ਪ੍ਰੇਰਿਆ ਹੈ ਕਿ ਇਸਦੀ ਮਿਸਾਲ ਹੋਰ ਕਿਤੇ ਨਹੀਂ ਮਿਲਦੀ। ਸੋ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਹੋਈ ਧਰਮ ਪ੍ਰਚਾਰਨ ਦੀ ਨੀਤੀ ਅਨੁਸਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਰਿਦੁਆਰ ਕੁੰਭ ਦੇ ਮੇਲੇ ਤੇ ਹਮੇਸ਼ਾਂ ਵਾਂਗੂ ਦਰਸ਼ਨ ਦਿਤੇ। ਹਰਿਦੁਆਰ ਬੜੇ ਵੱਡੇ ਤਪਸੱਵੀ ਸਾਧੂ ਸੰਤ ਕਈ ਕਈ ਸਾਲਾਂ ਤੋਂ ਕੋਈ ਮੋਨ ਧਾਰ ਕੇ ਬੈਠਾ ਹੋਇਆ ਹੈ ਕੋਈ ਪੁਠਾ ਲਟਕਿਆ ਹੋਇਆ ਹੈ, ਕਿਸੇ ਨੇ ਆਪਣਾ ਧੜ ਜਮੀਨ ਵਿਚ ਦੱਬਿਆ ਹੋਇਆ ਹੈ ਤੇ ਸਿਰ ਬਾਹਰ ਹੈ। ਇਸ ਤਰ੍ਹਾਂ ਭਾਂਤ ਭਾਂਤ ਦੇ ਜੋਗ ਧਾਰ ਕੇ ਉਸ ਪ੍ਰਭੂ ਦੀ ਆਰਾਧਨਾ ਕਰਦੇ ਹਨ। ਜਿਹੜਾ ਆਪ ਦੇਹ ਧਾਰ ਕੇ ਇਸ ਦੁਨੀਆਂ ਤੇ ਵਿਚਰ ਰਿਹਾ ਹੈ। ਪਰ ਮਨੁੱਖੀ ਜੀਵਾਂ ਨੂੰ ਭੁੱਲੇਖਾ ਪਾ ਛੱਡਿਆ ਹੈ। ਸੋ ਉਹਨਾਂ ਸਾਧੂਆਂ, ਸੰਤਾਂ, ਰਿਸ਼ੀਆਂ, ਮੁਨੀਆਂ ਦੀ ਕਈ ਕਈ ਸਾਲਾਂ ਦੀ ਸਾਧਨਾ ਤੋਂ ਉਪਰੰਤ ਉਹਨਾਂ ਨੂੰ ਦਰਸ਼ਨ ਦੇਣ ਹਿੱਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਨਾਲ ਪੂਜਯ ਮਾਤਾ ਜੀ ਵੀ ਹਰਿਦੁਆਰ ਕੁੰਭ ਦੇ ਮੇਲੇ ਤੇ ਪਧਾਰੇ। ਹੋਰ ਸਿੱਖਾਂ ਸੇਵਕਾਂ ਤੋਂ ਇਲਾਵਾ ਪੂਰਬਾ ਜੀ ਤੇ ਬਲਕਾਰ ਸਿੰਘ ਲਾਂਗਰੀ ਦੇ ਤੌਰ ਤੇ ਨਾਲ ਸਨ। ਸਤਿਗੁਰੂ ਜੀ ਦੇ ਬਸਤਰ ਧੋਣ ਤੇ ਹੋਰ ਸੇਵਾ ਪੂਰਬਾ ਜੀ ਨੂੰ ਮਿਲੀ।

ਹਰਿਦੁਆਰਾ ਉਹਨਾਂ ਦਿਨਾਂ ਵਿਚ ਦਿੱਲੀ ਤੋਂ ਸੰਤ ਸਿੰਘ ਜੀ ਤੇ ਬੀਬੀ ਬਿਅੰਤ ਕੌਰ ਜੀ (ਜਿਹੜੇ ਕਿ ਦਿੱਲੀ ਦੇ ਸੂਬਾ ਗੰਡਾ ਸਿੰਘ ਜੀ ਦੀ ਲੜਕੀ ਸਨ) ਰਹਿੰਦੇ ਸਨ। ਕਿਉਂਕਿ ਉਹਨਾਂ ਦੀ ਉਥੇ ਨੌਕਰੀ ਸੀ। ਉਸ ਵਕਤ ਕੁੰਭੀ ਦਾ ਮੇਲਾ ਸੀ। ਕੁੰਭੀ ਬਾਰ੍ਹਾਂ ਸਾਲਾਂ ਬਾਅਦ ਆਉਂਦੀ ਹੈ। ਹਰ ਸਾਲ ਦੀ ਤਰ੍ਹਾਂ ਪਹਾੜਾਂ ਤੋਂ ਉਤਰ ਕੇ ਬੜੇ ਬੜੇ ਸਾਧੂ, ਨਾਂਗੇ ਸਾਧੂ ਉਥੇ ਲੱਖਾਂ ਦੀ ਗਿਣਤੀ ਵਿਚ ਹਾਜ਼ਰ ਹੋਏ।

ਇਹ ਵਾਰਤਾ ਸੰਨ 1977 ਦੀ ਹੈ। ਇਹ ਗੱਲ ਸੰਤ ਗੁਰਦਿਆਲ ਸਿੰਘ ਨੇ ਵੀ ਸੁਣਾਈ। ਡਾਲਟਨਗੰਜ ਤੋਂ ਪੰਜ-ਛੇ ਸਿੱਖ ਆਏ ਉਹਨਾਂ ਨੇ ਵੀ ਦੱਸਿਆ ਕਿ ਜਦੋਂ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਭੰਡਾਰਾ ਕੀਤਾ ਹਰਿਦੁਆਰ ਜਾਕੇ ਉਹ ਸਿੱਖ ਵੀ ਉਦੋਂ ਨਾਲ ਸਨ ਤੇ ਇਹ ਗੱਲ 1972-73 ਦੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਗੁਰਦਿਆਲ ਸਿੰਘ ਨੂੰ ਆਪ ਹੁਕਮ ਕੀਤਾ - ''ਗੁਰਦਿਆਲ ਸਿੰਘਾ, ਆਪਾਂ ਨੇ ਏਥੇ ਭੰਡਾਰਾ ਕਰਨਾ ਹੈ। ਕੜਾਹ ਪ੍ਰਸਾਦ ਬਣਾਉਣਾ ਹੈ ਤੇ ਸਾਧੂ ਸੰਤਾਂ ਨੂੰ ਵਰਤਾਉਣਾ ਹੈ। ਕੜਾਹ ਪ੍ਰਸਾਦ ਏਨਾ ਸੁਆਦ ਬਣਾਈਂ ਕਿਤੇ ਕੋਈ ਨੁਕਸ ਨਾ ਰਹਿ ਜਾਵੇ।''

ਗੁਰਦਿਆਲ ਸਿੰਘ ਜੀ ਕੜਾਹ ਪ੍ਰਸਾਦ ਬਹੁਤ ਸੁਹਣਾ ਬਣਾਉਂਦੇ ਸਨ। ਉਹਨਾਂ ਨੇ ਪ੍ਰਸਾਦ ਤਿਆਰ ਕੀਤਾ। ਸ੍ਰੀ ਸਤਿਗੁਰੂ ਜੀ ਨੇ ਕੜਾਹ ਪ੍ਰਸਾਦ ਕਿਸੇ ਖਾਸ ਜਗ੍ਹਾਂ ਤੇ ਪਹੁੰਚਾਉਣ ਦਾ ਹੁਕਮ ਕੀਤਾ। ਲਾਂਗਰੀ ਗੁਰਦਿਆਲ ਸਿੰਘ ਜੀ ਤੇ ਹੋਰ ਸਿੱਖ ਸੇਵਕ ਅਤੇ ਪੂਰਬਾ ਜੀ ਵੀ ਸਾਰੇ ਕੜਾਹ ਪ੍ਰਸਾਦ ਲੈਕੇ ਉਸ ਜਗ੍ਹਾ ਤੇ ਪਹੁੰਚੇ। ਸੋ ਚਾਰ-ਪੰਜ ਸਿੱਖ ਕੜਾਹ ਪ੍ਰਸਾਦ ਦੀ ਰਾਖੀ ਕਰਨ ਲਈ ਬੈਠ ਗਏ ਜਿਥੇ ਭੰਡਾਰਾ ਕਰਨਾ ਸੀ ਉਥੇ ਜਾਕੇ ਪੂਰਬਾ ਜੀ ਹੁਰਾਂ ਦੇ ਮਨ ਵਿਚ ਆਈ ਕਿ ਪਾਤਸ਼ਾਹ ਜੀ ਨੇ ਤਾਂ ਏਥੇ ਅਜੇ ਲੇਟ ਪਹੁੰਚਣਾ ਹੈ। ਉਨਾਂ ਚਿਰ ਘੁੰਮ ਫਿਰ ਕੇ ਸਾਧੂਆਂ ਦੇ ਦਰਸ਼ਨ ਮੇਲੇ ਕਰ ਲਈਏ।

ਮਨ ਵਿਚ ਇਹ ਧਾਰਨਾ ਲੈਕੇ ਪੂਰਬਾ ਜੀ, ਗੁਰਦਿਆਲ ਜੀ ਤੇ ਹੋਰ ਦੋ ਸਿੱਖ ਸਾਧੂਆਂ ਦੇ ਦਰਸ਼ਨ ਕਰਨ ਤੁਰ ਪਏ। ਬੜੇ ਬੜੇ ਪਹੁੰਚੇ ਹੋਏ ਸਾਧੂਆਂ ਦੇ ਦਰਸ਼ਨ ਕਰਕੇ ਮਨ ਵਿਚ ਇਹ ਲਾਲਸਾ ਵਧੀ ਕਿ ਕਿਉਂ ਨਾ ਇਹਨਾਂ ਕੋਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਬਾਰੇ ਪੁੱਛਿਆ ਜਾਵੇ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਦੋਂ ਦਰਸ਼ਨ ਦੇਣੇ ਹਨ ? ਸਿੱਖਾਂ ਦਾ ਹੋਰ ਨਿਸ਼ਾਨਾ ਕੀ ਹੋ ਸਕਦਾ ਹੈ ? ਸੋ ਸਾਧੂਆਂ ਰਿਸ਼ੀਆਂ ਮੁਨੀਆਂ ਨੂੰ ਮਿਲਣ ਜੰਗਲ ਵਿਚ ਤੁਰ ਪਏ।

ਰਸਤੇ ਵਿਚ ਕੀ ਵੇਖਦੇ ਹਨ ਕਿ ਇਕ ਸਾਧੂ ਬੋਹੜ ਦੇ ਦਰਖਤ ਨਾਲ ਲਟਕਿਆ ਹੋਇਆ ਹੈ। ਉਸਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਤੇ ਭਾਣੇ ਬਾਰੇ ਪੁੱਛਿਆ। ਉਸ ਨੇ ਅਗਾਂਹ ਨੂੰ ਹੱਥ ਮਾਰ ਛੱਡਿਆ। ਉਹਦਾ ਭਾਵ ਸੀ ਕਿ ਅੱਗੇ ਜਾਓ ਤਾਂ

ਅੱਗੇ ਗਏ। ਇਕ ਸਾਧੂ ਨੇ ਧਰਤੀ ਵਿਚ ਆਪਣਾ ਸਰੀਰ ਗੱਡਿਆ ਹੋਇਆ ਸੀ। ਉਸ ਤੋਂ ਵੀ ਅੱਗੇ ਗਏ ਤੇ ਉਥੇ ਹੋਰ ਸਾਧ ਸੀ। ਉਸ ਨੂੰ ਆਉਣ ਵਾਲੇ ਸਮੇਂ (ਭਾਵ ਭਾਣੇ ਬਾਬਤ) ਪੁੱਛਿਆ ਤਾਂ ਉਹ ਸਾਧੂ ਕਹਿਣ ਲੱਗਾ – ''ਤੁਸੀਂ ਕੀ ਲੈਣਾ ਹੈ ਭਾਣੇ ਤੋਂ ? ਸ੍ਰੀ ਰਾਮ ਚੰਦਰ ਜੀ ਦੇ ਰੂਪ ਵਿਚ ਏਥੇ ਕੁੰਭੀ ਦੇ ਮੇਲੇ ਤੇ ਆਏ ਹੋਏ ਹਨ, ਉਹਨਾਂ ਨੇ ਏਥੇ ਸਾਧੂਆਂ ਦਾ ਭੰਡਾਰਾ ਕਰਨਾ ਹੈ। ਆਪ ਉਹਨਾਂ ਨੇ ਸਾਧੂਆਂ ਨੂੰ ਪ੍ਰਸਾਦ ਵਰਤਾਉਣਾ ਹੈ।''

ਬੱਸ ਸਾਰੇ ਲਾਂਗਰੀਆਂ ਨੇ ਚੁਪ ਹੀ ਵੱਟ ਲਈ ਤੇ ਉਥੋਂ ਨੱਸ ਤੁਰੇ। ਸਾਰਾ ਭੁਲੇਖਾ ਨਿਕਲ ਗਿਆ ਤੇ ਸੋਚਣ ਲੱਗੇ ਕਿ ਅਸੀਂ ਐਵੇਂ ਹੀ ਬਾਹਰ ਲੱਭਦੇ ਫਿਰਦੇ ਹਾਂ – ਕਲਜੁਗ ਦਾ ਮਾਲਕ, ਭਾਣੇ ਦਾ ਮਾਲਕ, ਸ੍ਰੀ ਰਾਮ ਚੰਦਰ ਜੀ, ਹੁਣ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿਚ ਸਾਡੇ ਨਾਲ ਹਨ।

ਵਾਪਸ ਉਸੇ ਜਗ੍ਹਾ ਤੇ ਆਏ ਜਿਥੇ ਭੰਡਾਰਾ ਕਰਨਾ ਸੀ। ਏਨੇ ਨੂੰ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਥੇ ਪਹੁੰਚ ਗਏ। ਅਰਦਾਸਾ ਕੀਤਾ ਤੇ ਪਾਤਸ਼ਾਹ ਜੀ ਨੇ ਆਪ ਸਾਧੂਆਂ ਸੰਤਾਂ ਨੂੰ ਦੇਗ ਵਰਤਾਈ। ਸਾਧੂਆਂ ਨੇ ਪ੍ਰਸਾਦ ਰੱਜ ਰੱਜ ਛੱਕਿਆ। ਅਕਾਲ ਪੁਰਖ ਦੇ ਹਸਤ ਕੰਵਲਾਂ ਦਾ ਪ੍ਰਸਾਦ ਛੱਕਕੇ ਉਹਨਾਂ ਮੁਕਤੀ ਹਾਸਲ ਕੀਤੀ। ਖੁਸ਼ੀਆਂ ਲਈਆਂ। ਹਜ਼ਾਰਾਂ ਦੀ ਗਿਣਤੀ ਵਿਚ ਸਾਧੂਆਂ ਨੇ ਪ੍ਰਸਾਦ ਛੱਕਿਆ। ਸਾਰੇ ਆਪੋ ਆਪਣੀ ਆਸਥਾ ਅਨੁਸਾਰ – ਧੰਨ ਸ੍ਰੀ ਰਾਮ ਚੰਦਰ ਜੀ, ਧੰਨ ਸ੍ਰੀ ਕ੍ਰਿਸ਼ਨ ਜੀ, ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਧੰਨ ਸ੍ਰੀ ਸ਼ਿਵਜੀ ਮਹਾਰਾਜ ਆਪੋ ਆਪਣੇ ਇਸ਼ਟ ਅਨੁਸਾਰ ਧੰਨ ਧੰਨ ਕਰਦੇ ਹੋਏ ਆਪੋ ਆਪਣੀ ਜਗ੍ਹਾ ਵਾਪਸ ਚਲੇ ਗਏ।

ਸੋ ਦੁਨੀਆਂ ਦੇ ਲੋਕੋ, ਮੈਂ ਤੁਹਾਨੂੰ ਇਹ ਗੱਲ ਸਾਖੀ ਵਿਚ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਕਿਤੇ ਐਵੇਂ ਭੁਲੇਖੇ ਵਿਚ ਹੀ ਨਾ ਰਹਿ ਜਾਈਓ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੀ ਹਨ ਜੋ ਕਲਜੁਗ ਦੇ ਭਗਵਾਨ ਰਾਮ ਜੀ ਹਨ, ਸ੍ਰੀ ਕ੍ਰਿਸ਼ਨ ਜੀ ਹਨ, ਵਿਸ਼ਨੂੰ ਭਗਵਾਨ ਹਨ। ਸੋ ਇਹਨਾਂ ਦੇ ਦਰਸ਼ਨ ਕਰਕੇ ਆਪਣਾ ਜਨਮ ਸਫਲਾ ਕਰ ਲਓ। ''ਪ੍ਰਾਣੀ ਤੂ ਆਇਓ ਲਾਹਾ ਲੈਣ।'' ਲਾਹਾ ਲੈ ਲਓ। ਆਪਣੇ ਜਨਮ-ਮਰਣ ਦੀ ਫਾਂਸੀ ਤੋਂ ਮੁਕਤ ਹੋ ਜਾਓ। ਸਤਿ ਸ੍ਰੀ ਅਕਾਲ !

## ਹੋਰ ਸਾਖੀ :-

ਸੰਤ ਗੁਪਾਲ ਸਿੰਘ ਟਾਟਾ ਨਗਰ ਵਾਲਿਆਂ ਨੂੰ ਪੂਰਬਾ ਜੀ ਮਿਲੇ। ਉਹਨਾਂ ਆਪਣੀ ਜਬਾਨੀ ਦੱਸਿਆ ਕਿ ਉਹ ਅਜਕਲ੍ਹ ਰਵਾਲਸਰ ਰਹਿੰਦੇ ਹਨ। ਗੁਪਾਲ ਸਿੰਘ ਦੀ ਸ਼ਰਧਾ ਬਹੁਤ ਹੈ। ਇਹ ਹਮੇਸ਼ਾਂ ਕਹਿੰਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਆਉਣਗੇ। ਇਹ ਸਿਦਕੀ ਸਿੱਖ ਪਾਤਸ਼ਾਹ ਜੀ ਨੂੰ ਜਦੋਂ ਵੀ ਮੱਥਾ ਟੇਕਦਾ ਹੈ, ਡੰਡਉਤ ਹੋ ਮੱਥਾ ਟੇਕਦਾ ਹੈ – ਮਤਲਬ ਜ਼ਮੀਨ ਤੇ ਲੰਮਿਆਂ ਪੈਕੇ। ਪੂਰਬਾ ਜੀ ਨੇ ਪੁੱਛਿਆ – ''ਸੰਤ ਜੀ ਤੁਸਾਂ ਇਦਾਂ ਕਿਉਂ ਮੱਥਾ ਟੇਕਦੇ ਹੋ ?'' ਤਾਂ ਸੰਤਾਂ ਨੇ ਉਤਰ ਵਿਚ ਕਿਹਾ – ''ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਇਹਨਾਂ ਸਤਿਗੁਰਾਂ ਨੂੰ ਏਦਾਂ ਹੀ ਮੱਥਾ ਟੇਕਣ ਦਾ ਹੁਕਮ ਹੈ।'' ਇਸ ਬਾਰੇ ਉਸ ਨੇ ਵਿਸਤਾਰ ਵਿਚ ਦੱਸਿਆ –

ਸੰਨ 1980-82 ਦੀ ਗੱਲ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਬਹੁਤ ਲੰਮਾ ਦੌਰਾ ਸੀ। ਰੇਲਗੱਡੀ ਵਿਚ ਪੂਰੀ ਬੋਗੀ ਹੀ ਬੁੱਕ ਕਰਾ ਰੱਖੀ ਸੀ। ਦਿੱਲੀ ਤੋਂ ਚਲਣਾ ਸੀ। ਤੀਹ-ਪੈਂਤੀ ਸਰੀਰ ਨਾਲ ਸਨ। ਗੱਡੀ ਭੁਪਾਲ ਤੋਂ ਹੁੰਦੀ ਹੋਈ ਟਾਟਾ ਨਗਰ ਸਵੇਰੇ ਸਾਰ ਲੱਗਣੀ ਸੀ। ਟਾਟਾ ਨਗਰ ਦੇ ਸਿੱਖਾਂ ਨੇ ਫੈਸਲਾ ਕੀਤਾ ਕਿ ਦੋ ਦੋ ਸਕੂਟਰ ਬਰਾਬਰ ਝੰਡਾ ਲੈਕੇ ਸਤਿਗੁਰੂ ਜੀ ਦੇ ਸਵਾਗਤ ਹਿੱਤ ਤੁਰਨਗੇ। ਬੜੇ ਸ਼ਾਨਦਾਰ ਤਰੀਕੇ ਨਾਲ ਸ੍ਰੀ ਸਤਿਗੁਰੂ ਜੀ ਨੂੰ ਸਟੇਸ਼ਨ ਤੋਂ ਲਿਆਂਦਾ ਜਾਵੇਗਾ। ਗੁਪਾਲ ਸਿੰਘ ਦੇ ਮਨ ਵਿਚ ਆਇਆ ਕਿ ਇਹਨਾਂ ਵਿਚ ਉਹ ਗੱਲ ਨਹੀਂ ਹੈ ਜਿਹੜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚ ਹੁੰਦੀ ਸੀ।

ਉਸ ਪਹਿਲੀ ਰਾਤ ਨੂੰ (ਜਿਸ ਦਿਨ ਸਵੇਰੇ ਸਤਿਗੁਰੂ ਜਗਜੀਤ ਸਿੰਘ ਨੇ ਆਉਣਾ ਸੀ) ਗੁਪਾਲ ਸਿੰਘ ਨੂੰ ਸੁਪਨਾ ਆਇਆ। ਸੁਪਨੇ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਸਣ ਤੇ ਬਿਰਾਜਮਾਨ ਹਨ। ਉਪਰ ਚੌਰ ਝੁਲ ਰਿਹਾ ਹੈ ਤੇ ਸਾਹਮਣੇ ਸੰਗਤ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੈਠੇ ਹਨ। ਜਦੋਂ ਗੁਪਾਲ ਸਿੰਘ ਨੇ ਇਹ ਦ੍ਰਿਸ਼ ਵੇਖਿਆ ਤਾਂ ਉਹਦੇ ਕੋਲੋਂ ਰਿਹਾ ਨਾ ਗਿਆ। ਉਸ ਨੇ ਵੀ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਡੰਡਉਤ ਕੀਤੀ। ਦੂਸਰੀ ਵਾਰ ਫਿਰ ਸੁਪਨੇ ਵਿਚ ਹੀ ਦੀਵਾਨ ਲੱਗਾ ਹੋਇਆ ਹੈ – ਹੋਰ ਕਿਸੇ ਥਾਂ 'ਤੇ। ਗੁਪਾਲ ਸਿੰਘ ਉਸੇ ਤਰ੍ਹਾਂ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਡੰਡਉਤ (ਲੰਮੇ ਪੈਕੇ) ਪ੍ਰਣਾਮ ਕਰਦਾ ਹੈ। ਅਜੇ ਹੁਕਮ ਨਹੀਂ ਸੀ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਪੌੜੀਆਂ ਤੇ ਖੜ੍ਹੇ ਇਹ ਸਾਰਾ ਦ੍ਰਿਸ਼ ਦੇਖ ਬਚਨ ਕਰਦੇ ਹਨ – ''ਗੁਪਾਲ ਸਿੰਘਾ, ਤੂੰ ਅੱਗੇ ਵੀ ਏਸੇ ਤਰ੍ਹਾਂ ਹੀ ਪ੍ਰਣਾਮ ਕਰਦਾ ਹੈਂ ?'

''ਸੱਚੇ ਪਾਤਸ਼ਾਹ ਜੀ, ਮੈਂ ਪਹਿਲੀ ਵਾਰੀ ਇਸ ਤਰ੍ਹਾਂ ਮੱਥਾ ਟੇਕਿਆ ਹੈ।'' ਗੁਪਾਲ ਸਿੰਘ ਨੇ ਕਿਹਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਹੁਕਮ ਕੀਤਾ – ''ਸਤਿਗੁਰੂ ਜਗਜੀਤ ਸਿੰਘ ਨੂੰ ਏਸੇ ਤਰ੍ਹਾਂ ਹੀ ਪ੍ਰਣਾਮ ਡੰਡਉਤ ਕਰਨੀ ਹੈ।'' 'ਸਤਿਬਚਨ' ਕਹਿ ਗੁਪਾਲ ਸਿੰਘ ਝੱਟ ਉਠਿਆ। ਇਸ਼ਨਾਨ ਪਾਣੀ ਕੀਤਾ ਤੇ ਉਹ ਵੀ ਸਤਿਗੁਰਾਂ ਨੂੰ ਲੈਣ ਸਟੇਸ਼ਨ ਤੇ ਪਹੁੰਚ ਗਿਆ। ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਟਾਟਾ ਨਗਰ ਸਟੇਸ਼ਨ ਤੇ ਆਕੇ ਉਤਾਰਾ ਕੀਤਾ ਤਾਂ ਸੰਤ ਗੁਪਾਲ ਸਿੰਘ ਨੇ ਉਸੇ ਤਰ੍ਹਾਂ ਹੀ ਜਿਸ ਤਰ੍ਹਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ

ਹੁਕਮ ਕੀਤਾ ਸੀ, ਡੰਡਉਤ ਨਮਸਕਾਰ ਕੀਤੀ। ਮਨ ਵਿਚ ਯਕੀਨ ਹੋ ਗਿਆ ਕਿ ਇਹ ਤਾਂ ਅਕਾਲ ਪੁਰਖ ਹੈ।

ਸੋ, ਸੰਤ ਗੁਪਾਲ ਸਿੰਘ ਜੀ ਦਾ ਕਹਿਣਾ ਹੈ ਕਿ ਉਸ ਦਿਨ ਤੋਂ ਲੈਕੇ ਉਹ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਡੰਡਉਤ ਹੀ ਕਰਦੇ ਹਨ, ਮਤਲਬ ਕਿ ਲੰਮੇ ਪੈਕੇ ਮੱਥਾ ਟੇਕਦੇ ਹਨ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !

## ਹੋਰ ਸਾਖੀ :-

ਹੁਣ ਪੂਰਬਾ ਜੀ ਕੰਧਾਰਾ ਸਿੰਘ ਜੀ ਬਾਰੇ ਦੱਸਦੇ ਹਨ ਕਿ ਕੰਧਾਰਾ ਸਿੰਘ ਪੂਜਯ ਸ੍ਰੀ ਮਾਤਾ ਜੀ ਦੇ ਭਰਾ ਬਲੀ ਸਿੰਘ ਦਾ ਦੋਸਤ ਸੀ। ਇਹ ਗੱਲ ਕੰਧਾਰਾ ਜੀ ਨੇ ਆਪ ਪੂਰਬਾ ਜੀ ਨੂੰ ਦੱਸੀ -

ਸਤਿਗੁਰੂ ਪ੍ਰਤਾਪ ਸਿੰਘ ਜੀ ਚੜ੍ਹਾਈ ਕਰ ਗਏ। ਕੰਧਾਰਾ ਸਿੰਘ ਚਾਰ-ਪੰਜ ਦਿਨ ਰੋਣੋਂ ਨਾ ਹਟੇ। ਕਹੇ - ''ਸਾਨੂੰ ਦੱਸ, ਆਪ ਤੇ ਤੁਰ ਗਇਓਂ, ਸਾਨੂੰ ਕਿਹਦੇ ਲੜ ਲਾਕੇ ਗਇਓਂ।'' ਬੱਸ ਏਦਾਂ ਹੀ ਕਹਿੰਦੇ ਫਿਰਨ ਤੇ ਅਰਦਾਸਾ ਕਰਦੇ ਰਹਿਣ ਕਿ ਕਿਹਦੇ ਲੜ ਲਾਕੇ ਗਏ ਹੋ। ਫਿਰ ਇਕ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਸਣ ਤੇ ਬੈਠੇ ਸਨ। ਕੰਧਾਰਾ ਸਿੰਘ ਸਾਹਮਣੇ ਬੈਠਾ ਰੋ ਰਿਹਾ ਸੀ। ਕੰਧਾਰਾ ਸਿੰਘ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪ੍ਰਤੱਖ ਦਰਸ਼ਨ ਦਿਤੇ। ਗਰਦਨ ਤੋਂ ਘੁੱਟਕੇ ਫੜਕੇ ਐਸਾ ਹੇਠਾਂ ਨੂੰ ਦਬੋਇਆ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸਣ ਦੇ ਨਾਲ ਉਸਦਾ ਸਿਰ ਲਾਕੇ ਹੁਕਮ ਕੀਤਾ - ''ਮੈਂ ਤੁਹਾਨੂੰ ਇਹਦੇ ਲੜ ਲਾਇਆ ਹੈ।'' ਬੱਸ ਉਸ ਦਿਨ ਤੋਂ ਬਾਅਦ ਕੰਧਾਰਾ ਸਿੰਘ ਨੂੰ ਯਕੀਨ ਹੋ ਗਿਆ ਕਿ ਗੱਦੀ ਦਾ ਮਾਲਕ ਇਹੀ ਹੈ, ਇਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੋਤ ਹੈ।

## ਹੋਰ ਸਾਖੀ :-

ਇਹ ਸਾਖੀ ਪੂਰਬਾ ਜੀ ਮੰਡੀ ਹਿਮਾਚਲ ਪ੍ਰਦੇਸ਼ ਦੀ ਸੁਣਾਉਂਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੱਦੀ ਤੇ ਬੈਠਿਆਂ ਤਿੰਨ-ਚਾਰ ਸਾਲ ਹੀ ਹੋਏ ਸਨ। ਮੰਡੀ ਮੇਲਾ ਸੀ। ਰਤਨ ਸਿੰਘ ਲਾਂਗਰੀ ਨਾਲ ਸੀ। ਮੰਡੀ ਇਕ ਦਮਦਮੇ ਦਾ ਗੁਰਦਿਆਲ ਸਿੰਘ ਸੋਧੀ ਲਾਂਗਰੀ ਪਹੁੰਚਿਆ। ਉਹ ਸੰਤ ਜਗਤਾਰ ਸਿੰਘ ਹੁਰਾਂ ਦੇ ਡਰਾਈਵਰ ਦਰਸ਼ਨ ਸਿੰਘ ਦਾ ਸਹੁਰਾ ਸੀ। ਉਹ ਹਰ ਤਰ੍ਹਾਂ ਦੇ ਪਦਾਰਥ - ਜਲੇਬੀਆਂ, ਲੱਡੂ ਆਦਿ ਬਹੁਤ ਵਧੀਆ ਬਣਾ ਲੈਂਦਾ ਸੀ। ਉਸ ਗੁਰਦਿਆਲ ਸਿੰਘ ਲਾਂਗਰੀ ਨੇ ਦੱਸਿਆ ਕਿ ਜਦੋਂ ਮੇਲੇ ਦਾ ਭੋਗ ਪੈ ਗਿਆ ਤਾਂ ਥੱਲੇ ਮੰਡੀ ਵਾਲੀ ਜਿਹੜੀ ਕੋਠੀ ਹੈ, ਉਥੇ ਉਹ ਸਾਰੇ ਬੈਠੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਰਤਨ ਸਿੰਘ ਲਾਂਗਰੀ ਨੂੰ ਹੁਕਮ ਕੀਤਾ - ''ਰਤਨ ਸਿੰਘਾ, ਗੜਵਾ ਲੈ ਆ ਜ਼ਰਾ ਫਿਰ ਤੁਰ ਆਈਏ।''

ਰਤਨ ਸਿੰਘ ਨੇ ਗੜਵਾ ਲਿਆ ਤੇ ਨਾਲ ਹੋ ਤੁਰਿਆ। ਮਗਰੋ ਮਗਰ ਸੰਤ ਗੁਰਦਿਆਲ ਸਿੰਘ ਲਾਂਗਰੀ ਹੋ ਤੁਰਿਆ। ਹੋਰ ਸੰਗਤ ਵੀ ਤੁਰੀ ਪਰ ਉਹ ਬਹੁਤ ਪਿੱਛੇ ਰਹਿ ਗਈ। ਕਿਉਂਕਿ ਪਾਤਸ਼ਾਹ ਜੀ ਬੜੇ ਕਾਹਲੇ ਕਾਹਲੇ ਕਦਮ ਤੁਰ ਰਹੇ ਸਨ। ਉਹਨਾਂ ਦੇ ਨਾਲ ਲਾਂਗਰੀ ਰਤਨ ਸਿੰਘ ਅਤੇ ਗੁਰਦਿਆਲ ਸਿੰਘ ਹੀ ਰਹਿ ਗਏ। ਪਾਤਸ਼ਾਹ ਜੀ ਪਠਾਨਕੋਟ ਵਾਲੀ ਸੜਕ ਤੇ ਜਦੋਂ ਥੋੜ੍ਹੀ ਅਗਾਂਹ ਗਏ ਤਾਂ ਉਥੇ ਇਕ ਸੁਰੰਗ ਦਿਖਾਈ ਦਿਤੀ।ਸਤਿਗੁਰੂ ਸੱਚੇ ਪਾਤਸ਼ਾਹ ਜੀ ਸੁਰੰਗ ਵਿਚ ਵੜ ਗਏ ਤੇ ਅਗਾਂਹ ਹੀ ਅਗਾਂਹ ਵਧਦੇ ਗਏ। ਮੀਲ ਕੁ ਅੱਗੇ ਜਾਕੇ ਇਕ ਸਰ੍ਹਾਂ ਸੀ। ਉਥੇ ਇਸ ਤਰ੍ਹਾਂ ਲੱਗਾ ਜਿਵੇਂ ਕੋਈ ਇਕ ਪੱਥਰ ਜਿਹਾ ਚੁੱਕਕੇ ਦਰਵਾਜੇ ਅੱਗੇ ਰੱਖਣ ਲੱਗਾ ਹੋਵੇ ਤੇ ਉਸਨੇ ਫੇਰ ਪਿੱਛਾਂਹ ਹਟਾ ਲਿਆ ਹੋਵੇ। ਦਰਵਾਜਾ ਕਾਹਦਾ ਐਵੇਂ ਪਹਾੜੀ ਜਿਹੀ ਵਿਚੋਂ ਥੋਹੜੀ ਜਿਹੀ ਜਗ੍ਹਾ ਰਹਿਣ ਲਈ ਖਾਲੀ ਕੀਤੀ ਹੋਈ ਸੀ।

ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੰਦਰ ਚਲੇ ਗਏ। ਨਾਲ ਰਤਨ ਸਿੰਘ ਤੇ ਗੁਰਦਿਆਲ ਸਿੰਘ ਲਾਂਗਰੀ ਵੀ ਚਲੇ ਗਏ। ਅੰਦਰ ਜਾਕੇ ਕੀ ਵੇਖਿਆ ਕਿ ਇਕ ਜਟਾਧਾਰੀ ਸਾਧੂ ਬੈਠਾ ਹੈ। ਬਹੁਤ ਬਿਰਧ ਹੈ। ਉਸ ਨੇ ਉਠਕੇ ਪਾਤਸ਼ਾਹ ਜੀ ਨੂੰ ਨਮਸਕਾਰ ਕੀਤੀ। ਇਕ ਸਿੱਲ ਜਿਹੀ ਤੇ ਪਾਤਸ਼ਾਹ ਜੀ ਬੈਠ ਗਏ ਤੇ ਉਹ ਸਾਧ ਵੀ ਬਠ ਗਿਆ। ਲਾਂਗਰੀ ਖੜ੍ਹੇ ਰਹੇ। ਪਾਤਸ਼ਾਹ ਜੀ ਨੇ ਉਸ ਸਾਧ ਨਾਲ ਬਚਨ ਬਿਲਾਸ ਤਾਂ ਬਹੁਤੇ ਨਾ ਕੀਤੇ ਪਰ ਏਨਾ ਜਰੂਰ ਪੁੱਛਿਆ - ''ਕੀ ਹਾਲ ਹੈ ?''

''ਬੜੀ ਕ੍ਰਿਪਾ ਹੈ ਜੀ ਆਪ ਦੀ। ਬੜੀ ਕ੍ਰਿਪਾ ਕੀਤੀ ਹੈ ਆਪ ਜੀ ਨੇ ਦਰਸ਼ਨ ਦਿਤੇ ਹਨ। ਦਰਸ਼ਨ ਦੇਕੇ ਮੈਨੂੰ ਧੰਨ ਕੀਤਾ ਹੈ।'' ਸਾਧੂ ਨੇ ਕਿਹਾ।

ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ''ਏਥੇ ਕਿੰਨੀ ਦੇਰ ਤੋਂ ਬੈਠੇ ਹੋ ?''

''ਜੀ ਮੈਂ ਏਥੇ ਪੰਜ ਸੌ ਸਾਲਾਂ ਤੋਂ ਆਪ ਜੀ ਦੇ ਦਰਸ਼ਨਾਂ ਦੀ ਆਸ ਲਾਕੇ ਬੈਠਾ ਹਾਂ। ਮਨ ਵਿਚ ਆਸ ਸੀ ਕਿ ਸ੍ਰੀ ਰਾਮ ਚੰਦਰ ਜੀ ਦੇ ਦਰਸ਼ਨ ਹੋਣ, ਸੋ ਉਹ ਅੱਜ ਪੂਰੀ ਹੋ ਗਈ ਹੈ। ਬੱਸ ਹੁਣ ਹੋਰ ਅੱਗੇ ਖਤਮ ਹੈ।'' ਉਸ ਸਾਧੂ ਨੇ ਕਿਹਾ।

''ਤੁਸੀਂ ਏਥੇ ਛਕਦੇ ਕੀ ਹੋ ?'' ਪਾਤਸ਼ਾਹ ਜੀ ਨੇ ਸਵਾਲ ਕੀਤਾ।

''ਜੀ ਆਪ ਜੀ ਦੀ ਹੀ ਆਸ ਨਾਲ ਜਿਉ ਰਿਹਾ ਹਾਂ। ਬੱਸ ਦੁੱਧ ਹੀ ਛਕਦਾ ਹਾਂ, ਹੋਰ ਕੁੱਝ ਨਹੀਂ।'' ਉਸ ਸਾਧੂ ਨੇ 'ਆਸ ਲਗਿ ਜੀਵਾਂ ਪਿਆਰਿਆਂ' ਦੇ ਮਹਾਵਾਕ ਅਨੁਸਾਰ ਆਖਿਆ। ਦੋਵੇਂ ਲਾਂਗਰੀ ਹੈਰਾਨ ਕਿ ਏਥੇ ਤਾਂ ਹੋਰ ਕੋਈ ਬੰਦਾ ਨਹੀਂ, ਪਰਿੰਦਾ ਨਹੀਂ ਤੇ ਇਹਨੂੰ ਦੁੱਧ ਕਿਥੋਂ ਮਿਲਦਾ ਹੈ ? ਪਾਤਸ਼ਾਹ ਜੀ ਨੇ ਲਾਂਗਰੀਆਂ ਦੇ ਅੰਦਰ ਦੀ ਬੁੱਝ ਉਸ ਸਾਧੂ ਨੂੰ ਪੁੱਛਿਆ - ''ਦੁੱਧ ਕਿਥੋਂ ਲੈਂਦੇ ਹੋ ?'' ਤਾਂ ਉਹ ਸਾਧੂ ਪਾਤਸ਼ਾਹ ਜੀ ਨੂੰ ਨਾਲ ਲੈ ਚਿੱਪੀ ਹੱਥ ਵਿਚ ਫੜ ਅੱਗੇ ਅੱਗੇ ਹੋ ਤੁਰਿਆ ਤੇ ਪਾਤਸ਼ਾਹ

ਜੀ ਨੂੰ ਨਾਲ ਆਉਣ ਦਾ ਇਸ਼ਾਰਾ ਕੀਤਾ। ਸਰ੍ਹਾਂ ਵਿਚ ਹੀ ਥੋੜ੍ਹਾ ਅਗੇ ਜਾਕੇ ਉਸਨੇ ਇਕ ਚਸ਼ਮੇ ਤੋਂ ਦੁੱਧ ਨਾਲ ਚਿੱਪੀ ਨੂੰ ਭਰ ਲਿਆ। ਚਸ਼ਮਾ ਉਹ ਦੁੱਧ ਦਾ ਹੀ ਸੀ। ਵਾਪਸ ਪਰਤ ਉਸੇ ਸਿੱਲ ਤੇ ਹੀ ਬੈਠ ਸਨਿਮਰ ਬੇਨਤੀ ਕੀਤੀ – "ਪ੍ਰਭੂ ਹੇ ਦੀਨਾ ਨਾਥ, ਦੁੱਧ ਬਹੁਤ ਸੁਆਦ ਹੈ। ਦੁੱਧ ਛਕੋ ਜੀ।"

ਪ੍ਰੇਮ ਵੱਸ ਹੋ ਭਗਵਾਨ ਹੱਸ ਕੇ ਬੋਲੇ "ਛਕਾਓ।" ਰਤਨ ਸਿੰਘ ਲਾਂਗਰੀ ਨੇ ਗੜਵੇ ਦੇ ਨਾਲ ਦਾ ਗਿਲਾਸ ਉਸ ਸਾਧੂ ਨੂੰ ਫੜਾ ਦਿਤਾ। ਸਾਧੂ ਨੇ ਚਿੱਪੀ ਦੇ ਵਿਚੋਂ ਗਿਲਾਸ ਦੁੱਧ ਨਾਲ ਭਰ ਦਿਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਹੜੇ ਕਿ ਉਸਨੂੰ ਸ੍ਰੀ ਰਾਮ ਚੰਦਰ ਜੀ ਦੇ ਰਪ ਵਿਚ ਦਰਸ਼ਨ ਦੇ ਰਹੇ ਸਨ, ਦੁੱਧ ਦਾ ਗਿਲਾਸ ਫੜਕੇ ਅੱਧਾ ਕੁ ਗਿਲਾਸ ਦੁੱਧ ਛਕਿਆ। ਗਿਲਾਸ ਰਤਨ ਸਿੰਘ ਲਾਂਗਰੀ ਨੂੰ ਫੜਾਉਂਦਿਆਂ ਹੁਕਮ ਕੀਤਾ – "ਰਤਨ ਸਿੰਘ ਦੁੱਧ ਪੀ ਕੇ ਵੇਖ ਕਿੰਨਾ ਸੁਆਦ ਹੈ।"

ਰਤਨ ਸਿੰਘ ਨੇ ਦੁੱਧ ਪੀਤਾ, ਦੋ ਕੁ ਘੁਟ ਦੁੱਧ ਵਿਚੇ ਛੱਡਕੇ ਗਿਲਾਸ ਗੁਰਦਿਆਲ ਸਿੰਘ ਲਾਂਗਰੀ ਨੂੰ ਫੜਾਇਆ ਤੇ ਰਤਨ ਸਿੰਘ ਨੇ ਗੁਰਦਿਆਲ ਸਿੰਘ ਨੂੰ ਕਿਹਾ – "ਪੀ ਕੇ ਵੇਖ ਕਿੰਨਾ ਸੁਆਦ ਹੈ।"

ਗੁਰਦਿਆਲ ਸਿੰਘ ਦਾ ਕਹਿਣਾ ਹੈ ਕਿ ਉਹ ਦੁੱਧ ਨਹੀਂ ਕੋਈ ਅੰਮ੍ਰਿਤ ਸੀ। ਦੋ ਕਰਾਮਾਤਾਂ – ਇਕ ਤੇ ਦੈਵੀ ਚਸ਼ਮੇ ਦਾ ਦੁੱਧ ਤੇ ਦੂਜਾ ਸੀਤ ਪ੍ਰਸਾਦ। ਸ੍ਰੀ ਸਤਿਗੁਰੂ ਜੀ ਅਕਾਲ ਪੁਰਖ ਉਸ ਸਾਧੂ ਨੂੰ ਸ੍ਰੀ ਰਾਮ ਚੰਦਰ ਜੀ ਦੇ ਰੂਪ ਵਿਚ ਤੇ ਲਾਂਗਰੀ ਹੁਰਾਂ ਨੂੰ ਹਾਜ਼ਰਾ ਹਜ਼ੂਰ ਸਤਿਗੁਰੂ ਜੀ ਦੇ ਰੂਪ ਵਿਚ ਦਰਸ਼ਨ ਦੇ ਰਹੇ ਸਨ। ਫਿਰ ਸੱਚੇ ਪਾਤਸ਼ਾਹ ਜੀ ਨੇ ਉਸ ਸਾਧੂ ਨੂੰ ਪੁੱਛਿਆ – "ਹੁਣ ਹੋਰ ਇਥੇ ਕਿੰਨਾ ਚਿਰ ਨਿਵਾਸ ਕਰਨਾ ਹੈ।" ਤਾਂ ਉਸ ਸਾਧੂ ਨੇ ਕਿਹਾ – "ਹੁਣ ਬੱਸ ਮੇਰਾ ਮਨੋਰਥ ਪੂਰਾ ਹੋ ਗਿਆ ਹੈ।"

ਪਾਤਸ਼ਾਹ ਜੀ ਉਥੋਂ ਵਾਪਸ ਆ ਗਏ। ਕੋਈ ਬਚਨ ਨਾ ਕੀਤਾ। ਗੁਰਦਿਆਲ ਸਿੰਘ ਵਾਪਸ ਦਮਦਮੇ ਚਲਿਆ ਗਿਆ। ਚਾਰ-ਪੰਜ ਦਿਨ ਬਾਅਦ ਗੁਰਦਿਆਲ ਸਿੰਘ ਨੂੰ ਜਦ ਚੈਨ ਨਾ ਆਇਆ ਤਾਂ ਉਸ ਨੇ ਮਨ ਵਿਚ ਸੋਚਿਆ ਕਿ ਉਸ ਸਾਧੂ ਨੂੰ ਮੁੜ ਤੋਂ ਮਿਲਕੇ ਪਿਛਲੇ ਸਮੇਂ ਤੇ ਫੇਰ ਆਉਣ ਵਾਲੇ ਸਮੇਂ ਬਾਰੇ ਪੁੱਛਿਆ ਜਾਵੇ। ਉਸਨੇ ਫੇਰ ਮੰਡੀ ਦੀ ਬੱਸ ਫੜੀ ਤੇ ਸੁਕੇਤ ਮੰਡੀ ਆ ਗਿਆ। ਰਾਤ ਧਰਮਸ਼ਾਲਾ ਵਿਚ ਰਿਹਾ। ਸਵੇਰੇ ਉਸ ਸੁਰੰਗ ਦੀ ਭਾਲ ਵਿਚ ਨਿਕਲ ਗਿਆ। ਉਸਦਾ ਕਹਿਣਾ ਹੈ ਕਿ ਉਹ ਚਾਰ-ਪੰਜ ਮੀਲ ਘੁੰਮਿਆ, ਪਰ ਉਸਨੂੰ ਉਥੇ ਕੋਈ ਸੁਰੰਗ ਨਾ ਮਿਲੀ।

ਪੂਰਬਾ ਜੀ ਨੇ ਇਹ ਸਾਖੀ ਸੱਚੇ ਪਾਤਸ਼ਾਹ ਜੀ ਨੂੰ ਮੁੜਕੇ ਮੰਡੀ ਵਿਚ ਸੁਣਾਈ ਤਾਂ ਸਤਿਗੁਰਾਂ ਨੇ ਬੜੇ ਹੀ ਅਚੇਤ ਜਿਹੇ ਢੰਗ ਨਾਲ ਬਚਨ ਕੀਤਾ – "ਮੈਨੂੰ ਤਾਂ ਯਾਦ ਨਹੀਂ ਕਦੋਂ ਦੀ ਗੱਲ ਕਰਦਾ ਹੈਂ।"

ਪੂਜਯ ਮਾਤਾ ਜੀ ਤੇ ਰਾਗਣਾਂ ਕੋਠੀ ਨੰਬਰ ਦੋ ਵਿਚ ਸ੍ਰੀ ਭੈਣੀ ਸਾਹਿਬ ਸਨ। ਸਤਿਗੁਰਾਂ ਨੇ ਉਥੇ ਪੂਰਬੇ ਨੂੰ ਬੁਲਾਕੇ ਆਖਿਆ – "ਮੰਡੀ ਵਾਲੀ ਕਥਾ ਮੇਰੀ ਸਿੰਘਣੀ ਤੇ ਰਾਗਣਾਂ ਨੂੰ ਸੁਣਾ ਦੇ।" ਉਥੇ ਹੋਰ ਵੀ ਰਾਗੀ ਤੇ ਸੂਬੇ ਸਨ। ਪੂਰਬੇ ਨੇ ਮਾਤਾ ਜੀ ਨੂੰ ਸਾਰੀ ਕਥਾ ਸੁਣਾਈ।

ਹੁਣ ਜਦੋਂ ਪਾਤਸ਼ਾਹ ਜੀ ਦੇ ਪੈਰ ਦਾ ਓਪਰੇਸ਼ਨ ਅਸਕਾਰਟ ਹਸਪਤਾਲ ਵਿਚ ਹੋਇਆ ਤਾਂ ਗੁਰਦਿਆਲ ਸਿੰਘ ਜੋ ਕਿ ਬਹੁਤ ਬਿਰਧ ਹੋ ਚੁੱਕਾ ਹੈ, ਚਲਣ ਫਿਰਨ ਵਿਚ ਵੀ ਅਸਮਰਥ ਜਿਹਾ ਹੀ ਹੈ, ਜਦੋਂ ਉਸਨੇ ਪਾਤਸ਼ਾਹ ਜੀ ਦੇ ਆਣ ਦਰਸ਼ਨ ਕੀਤੇ ਤਾਂ ਪੂਰਬਾ ਜੀ ਨੂੰ ਪਾਤਸ਼ਾਹ ਜੀ ਹੁਕਮ ਕੀਤਾ – "ਪੂਰਬੇ ਗੁਰਦਿਆਲ ਸਿੰਘ ਲਾਂਗਰੀ ਨੂੰ ਵੇਖਕੇ ਮੈਨੂੰ ਫੇਰ ਚੇਤਾ ਆਇਆ ਹੈ। ਤੂੰ ਫੇਰ ਉਹੀ ਸਾਖ਼ੀ ਸੁਣਾ।"

ਪੂਰਬਾ ਜੀ ਨੇ ਫੇਰ ਉਹੀ ਸਾਖੀ ਸੁਣਾਈ। ਪਾਤਸ਼ਾਹ ਜੀ ਨੇ ਬੜੇ ਧਿਆਨ ਨਾਲ ਸੁਣੀ। ਪੂਰਬਾ ਜੀ ਜਿੰਨੀਆਂ ਵੀ ਸਾਖੀਆਂ ਸੁਣਾ ਰਹੇ ਹਨ, ਉਹ ਉਹਨਾਂ ਨੇ ਸਾਰੀਆਂ ਦੀਆਂ ਸਾਰੀਆਂ ਪਾਤਸ਼ਾਹ ਜੀ ਨੂੰ ਸੁਣਾਈਆਂ ਹਨ। ਪੂਰਬਾ ਜੀ ਦਾ ਕਹਿਣਾ ਹੈ ਕਿ ਪਾਤਸ਼ਾਹ ਜੀ ਦੀਆਂ ਹੀ ਸਾਖੀਆਂ ਹਨ ਤੇ ਸੱਚੇ ਪਾਤਸ਼ਾਹ ਜੀ ਨੂੰ ਹੀ ਸੁਣਾਈਆਂ ਹਨ। ਇਹ ਉਮਰ ਜਿਹੜੀ ਸਾਧ ਦੀ ਦੱਸੀ ਸੀ, ਉਹ ਇਸ ਤਰ੍ਹਾਂ ਸੀ ਜਿਸ ਤਰ੍ਹਾਂ ਗੁਰਬਾਣੀ ਵਿਚ ਲਿਖਿਆ ਹੈ – "ਸੰਬਤ ਸਾਹਾ ਲਿਖਿਆ ਮਿਲ ਕਰ ਪਾਵਹੁ ਤੇਲ। ਦੇਹੁ ਸਾਜਣ ਅਸੀਸੜੀਆਂ ਜਿਉ ਹੋਵੈ ਸਾਹਿਬ ਸਿਉ ਮੇਲ॥" ਸਾਧੂ ਸਾਹ ਚੜ੍ਹਾ ਲੈਂਦੇ ਸਨ। ਸਾਹ ਤੇ ਉਨੇ ਹੀ ਲੈਣੇ ਹੁੰਦੇ ਹਨ ਤੇ ਉਹ ਕਈ ਕਈ ਸਾਲ ਸਾਹ ਚੜ੍ਹਾ ਕੇ ਹੀ ਆਪਣੀ ਉਮਰ ਵਧਾ ਲੈਂਦੇ ਸਨ।

ਸਾਧ ਸੰਗਤ ਜੀ, ਹੁਣ ਕੋਈ ਫਰਕ ਰਹਿ ਗਿਆ ਹੈ। ਸ੍ਰੀ ਸਤਿਗੁਰੂ ਜੀ ਨੇ ਪ੍ਰਤੱਖ ਰੂਪ ਵਿਚ ਜਣਾ ਦਿਤਾ ਕਿ ਉਹ ਕੌਣ ਹਨ ? ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ! ਧੰਨ ਸ੍ਰੀ ਰਾਮ ਚੰਦਰ ਜੀ ਮਹਾਰਾਜ !

# ਮਾਸਟਰ ਜੀ ਕਿਤੇ ਨਹੀਂ ਜਾਣਗੇ, ਇਹ ਸਾਡੇ ਹਨ

ਸੰਬੰਧਤ ਸੰਤ ਮਨਮੋਹਨ ਸਿੰਘ ਜੀ

ਸੰਤ ਮਨਮੋਹਨ ਸਿੰਘ ਜੀ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦੇ ਲੜਕੇ ਹਨ। ਉਹ ਮਾਸਟਰ ਨਿਹਾਲ ਸਿੰਘ ਜੀ ਜਿਹਨਾਂ ਨੇ ਸਾਰੀ ਉਮਰ ਗੁਰੂ ਘਰ ਦੀ ਸੇਵਾ ਕਰਦਿਆਂ, ਗੁਰੂ ਪ੍ਰਵਾਰ ਵਿਚ ਰਹਿੰਦਿਆਂ ਜਿਥੇ ਵੀ ਹੁਕਮ ਹੋਇਆ 'ਸਤਿਬਚਨ' ਕਹਿ ਕੇ ਹੁਕਮ ਮੰਨਦਿਆਂ ਬਿਤਾਈ। ਆਪਣੀ ਨੌਕਰੀ ਦੀ ਪ੍ਰਵਾਹ ਨਾ ਕੀਤੀ ਪਰ ਨਾਮਧਾਰੀ ਪੰਥ ਦਾ ਮਾਣ ਰੱਖਿਆ।

ਸੰਤ ਮਨਮੋਹਨ ਸਿੰਘ ਜੀ ਦੱਸਦੇ ਹਨ ਕਿ ਉਹਨਾਂ ਦੇ ਪਿਤਾ ਮਾਸਟਰ ਨਿਹਾਲ ਸਿੰਘ ਜੀ ਉਹਨਾਂ ਦੇ ਜਨਮ ਤੋਂ ਪਹਿਲਾਂ ਦੇ ਹੀ ਨਾਮਧਾਰੀ ਸਨ। ਨਾਨਕਾ ਪ੍ਰਵਾਰ ਵੀ ਬਾਅਦ ਵਿਚ ਭਜਨ ਪੁੱਛਕੇ ਨਾਮਧਾਰੀ ਬਣ ਗਿਆ। ਨਾਨੀ ਜੀ ਆਨੰਦ ਵੇਲੇ ਤਕ ਦਸ ਪਾਤਸ਼ਾਹੀਆਂ ਦੀ ਅਰਦਾਸ ਕਰਦੇ ਸਨ ਤੇ ਨਾਨਾ ਜੀ ਬਾਰ੍ਹਾਂ ਪਾਤਸ਼ਾਹੀਆਂ ਦੀ। ਵਿਆਹ ਤੋਂ ਪਿੱਛੋਂ ਘਰ ਵਿਚ ਜਦੋਂ ਚਾਰ ਬੀਬੀਆਂ ਨੇ ਜਨਮ ਲੈ ਲਿਆ ਤਾਂ ਫਿਰ ਮੁੰਡੇ ਦੀ ਘਾਟ ਮਹਿਸੂਸ ਹੋਣ ਲੱਗੀ ਤੇ ਫਿਰ ਸੰਤਾਂ ਸਾਧਾਂ ਕੋਲ ਗਏ। ਨਾਨਾ ਜੀ ਉਸ ਵਕਤ ਬੈਂਕਾਕ ਵਿਚ ਸਨ। ਨਾਨੀ ਜੀ ਇਕ ਸਾਧ ਕੋਲ ਗਏ। ਉਸ ਸਾਧ ਨੇ ਕਿਹਾ ਕਿ ''ਇਕ ਪਾਸੇ ਹੋ ਜਾਓ। ਬੀਬੀ ਜੀ ਤੂੰ ਆਪ ਘਾਟੇ ਵਾਲੇ ਪਾਸੇ ਤੁਰਦੀ ਹੈਂ। ਤੇਰਾ ਸੰਤ ਬਾਰ੍ਹਾਂ ਪਾਤਸ਼ਾਹੀਆਂ ਦਾ ਨਾਮ ਲੈਕੇ ਹੀ ਅੱਗੇ ਵੱਧਦਾ ਹੈ ਤੇ ਤੂੰ ਪਿੱਛੇ ਰਹਿ ਜਾਂਦੀ ਹੈ।'' ਔਲਾਦ ਦੀ ਘਾਟ ਬੰਦੇ ਨੂੰ ਸਭ ਕੁੱਝ ਕਰਾ ਦਿੰਦੀ ਹੈ। ਸੰਤਾਂ ਨੇ ਬੀਬੀ ਨੂੰ ਹੁਕਮ ਕੀਤਾ – ''ਬੀਬੀ ਤੁਸੀਂ ਦੋਵੇਂ ਜਣੇ ਉਠਕੇ ਸਣੇ ਕੇਸੀਂ ਇਸ਼ਨਾਨ ਕਰਕੇ ਬਾਰ੍ਹਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਕੇ ਗੁਰਦੁਆਰੇ ਜਾਕੇ ਸੇਵਾ ਕਰਿਆ ਕਰੋ, ਸਤਿਗੁਰੂ ਸੱਚੇ ਪਾਤਸ਼ਾਹ ਜੀ ਬਖ਼ਸ਼ਿਸ਼ ਕਰਨਗੇ।''

ਦੋਹਾਂ ਜੀਆਂ ਨੇ ਹੁਕਮ ਮੰਨਕੇ ਏਸ ਤਰ੍ਹਾਂ ਹੀ ਕੀਤਾ। ਕੁੱਝ ਚਿਰ ਪਿਛੋਂ ਹੀ ਕ੍ਰਿਪਾ ਹੋ ਗਈ। ਭੁਝੰਗੀ ਦਾ ਜਨਮ ਹੋਇਆ। ਉਹਨਾਂ ਨੇ ਸੰਤਾਂ ਨੂੰ ਘਰ ਆਉਣ ਵਾਸਤੇ ਅਰਜ ਕੀਤੀ। ਸੰਤ ਜੀ ਢੋਲਕੀ ਛੈਣੇ ਵਜਾ ਕੇ ਬੜੇ ਗੱਜ ਵੱਜ ਕੇ ਆਏ ਕੀਰਤਨ ਕਰਦੇ ਹੋਏ। ''ਸੰਤਾਂ ਨੇ ਕਾਕੇ ਦਾ ਨਾਮ ਸੇਵਾ ਸਿੰਘ ਰੱਖਿਆ। ਕਿਉਂਕਿ ਸੰਤਾਂ ਨੇ ਕਿਹਾ ਕਿ ਕਾਕਾ ਸੇਵਾ ਕਰਨ ਕਰਕੇ ਹੋਇਆ ਹੈ। ਇਸ ਕਰਕੇ ਇਹਦਾ ਨਾਮ ਸੇਵਾ ਸਿੰਘ ਹੀ ਰੱਖਣਾ ਹੈ।'' ਸੋ ਸੇਵਾ ਸਿੰਘ ਤੇ ਉਹਨਾਂ ਦੇ ਪਿਤਾ ਜੀ ਤਾਂ ਪਹਿਲਾਂ ਹੀ ਏਧਰ ਸੀ, ਮਾਤਾ ਜੀ ਵੀ ਏਧਰ ਹੀ ਹੋ ਤੁਰੇ। ਸੰਤ ਸੇਵਾ ਸਿੰਘ ਜੀ ਮਾਸਟਰ ਨਿਹਾਲ ਸਿੰਘ ਹੁਰਾਂ ਦੇ ਸਾਲੇ ਭਾਈ ਤੇ ਸੰਤ ਮਨਮੋਹਨ ਸਿੰਘ ਜੀ ਹੁਰਾਂ ਦੇ ਮਾਮੇ ਹਨ। ਪਹਿਲੀ ਵਿਸ਼ਵ ਜੰਗ ਹੋਈ। ਸਾਰਿਆਂ ਨੇ ਆਪਣੇ ਆਪ ਨੂੰ ਦੀਵਾਲੀਆ ਕਰਾਰ ਦਿਤਾ ਪਰ ਸੰਤ ਮਨਮੋਹਨ ਸਿੰਘ ਜੀ ਦੇ ਨਾਨਾ ਜੀ ਨੇ ਕਿਹਾ ਕਿ ਉਹਨਾਂ ਕੋਲ ਘਰ ਜੋ ਸੋਨਾ ਰੁਪਈਆ ਹੈ, ਉਹ ਵੇਚਕੇ ਲੋਕਾਂ ਦੇ ਪੈਸੇ ਦੇਣਗੇ। ਆਪਣੇ ਆਪ ਨੂੰ ਦੀਵਾਲੀਆ ਨਹੀਂ ਕਹਾਉਣਗੇ।

ਕਿਉਂਕਿ ਨਾਨਾ ਜੀ ਉਥੇ ਕਹਿੰਦੇ ਕਹਾਉਂਦੇ ਸੱਜਣ ਸਨ। ਉਹਨਾਂ ਦੇ ਥੱਲੇ ਕਈ ਪੜ੍ਹੇ ਲਿਖੇ ਡਾਕਟਰ ਤੇ ਹੋਰ ਕੰਮ ਕਰਦੇ ਸਨ। ਉਹਨਾਂ ਦੀ ਲੜਕੀ ਦੇ ਜਦੋਂ ਰਿਸ਼ਤੇ ਦੀ ਵਾਰੀ ਆਈ ਤਾਂ ਨਾਮਧਾਰੀ ਪ੍ਰਵਾਰ ਨੂੰ ਮੁੱਖ ਰੱਖਦਿਆਂ ਨਾਨਾ ਜੀ ਨੇ ਤਿੰਨ ਸੌ ਰੁਪਏ ਮਹੀਨਾ ਤਨਖਾਹ ਪਾਉਣ ਵਾਲਾ ਮੁੰਡਾ ਛੱਡਕੇ ਜਿਹਦੀ ਪੰਜੀ ਰੁਪਏ ਮਹੀਨਾ ਤਨਖਾਹ ਤੇ ਬੈਂਕ ਵਿਚ ਸਿਰਫ ਸੌ ਰੁਪਏ ਜਮਾ ਸੀ, ਮੁੰਡਾ ਚੁਣਿਆ। ਉਹ ਮੁੰਡਾ ਸੀ – ਮਾਸਟਰ ਨਿਹਾਲ ਸਿੰਘ ਰਾਵਲਪਿੰਡੀ ਤੋਂ। ਬੀਬੀ ਦਾ ਨਾਮ ਦਲਜੀਤ ਕੌਰ ਸੀ ਤੇ ਇਸ ਦੰਪਤੀ ਨੂੰ ਮਨਮੋਹਨ ਸਿੰਘ ਦੇ ਮਾਤਾ-ਪਿਤਾ ਹੋਣ ਦਾ ਸੁਭਾਗ ਪ੍ਰਾਪਤ ਹੋਇਆ।

ਇਕ ਵਾਰੀ ਹੁਕਮ ਹੋਇਆ ਕਿ ਸੇਵਾ ਕਰਨ ਵਾਸਤੇ ਸ੍ਰੀ ਭੈਣੀ ਸਾਹਿਬ ਚਲਣਾ ਹੈ। ਮਾਸਟਰ ਨਿਹਾਲ ਸਿੰਘ ਜੀ ਕਹਿਣ ਲੱਗੇ ਕਿ ਟਰੱਕ ਜਾ ਰਹੇ ਹਨ, ਟਰੱਕਾਂ ਤੇ ਜਾਣਾ ਹੈ ਤੇ ਦੋਵੇਂ ਜਣੇ ਪੰਜ ਸਾਲ ਦੇ ਬੱਚੇ ਮਨਮੋਹਨ ਸਿੰਘ ਨੂੰ ਲੈ ਕੇ ਟਰੱਕ ਤੇ ਚੜ੍ਹਨ ਲੱਗੇ। ਚੜ੍ਹ ਨਾ ਪਾਏ ਤਾਂ ਮਨਮੋਹਨ ਰੋਣ ਲੱਗ ਪਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਆ ਦਰਸ਼ਨ ਕੀਤੇ। ਸਤਿਗੁਰਾਂ ਪੁੱਛਿਆ – ''ਕਾਕਾ ਕਿਉਂ ਰੋਂਦਾ ਹੈ ?'' ਮਾਤਾ ਨੇ ਦੱਸਿਆ ਕਿ ''ਟਰੱਕ ਤੇ ਜਾਣ ਲਈ ਰੋਂਦਾ ਹੈ।'' ਤਾਂ ਸੱਚੇ ਪਾਤਸ਼ਾਹ ਜੀ ਬਚਨ ਕੀਤਾ – ''ਆਪਾਂ ਕਾਰਾਂ ਤੇ

ਚਲਾਂਗੇ। ਏਸ ਬੱਚੇ ਨੇ ਤਾਂ ਕਾਰਾਂ ਤੇ ਚੜ੍ਹਨਾ ਹੈ।''

ਸੋ ਮਾਸਟਰ ਜੀ ਨੂੰ ਪੱਕਾ ਯਕੀਨ ਹੋ ਗਿਆ ਕਿ ਸਤਿਗੁਰਾਂ ਦੇ ਬਚਨ ਅਟਲ ਹੋਣੇ ਹਨ। ਬੱਚਿਆਂ ਕੋਲ ਕਾਰਾਂ ਹੋਣਗੀਆਂ। ਨਹੀਂ ਤੇ ਪੰਜੀ ਰੁਪਏ ਮਹੀਨੇ ਦੀ ਤਨਖਾਹ ਲੈਣ ਵਾਲਾ ਤਾਂ ਕਾਰ ਦਾ ਸੁਪਨਾ ਵੀ ਨਹੀਂ ਲੈ ਸਕਦਾ ਸੀ। ਸੋ ਸਤਿਗੁਰਾਂ ਦਾ ਬਚਨ ਪੂਰਾ ਹੋਇਆ। ਹੁਣ ਮਾਸਟਰ ਜੀ ਦੇ ਹਰ ਇਕ ਬੱਚੇ ਕੋਲ ਵੱਖਰੀ ਵੱਖਰੀ ਕਾਰ ਹੈ।

ਮਾਸਟਰ ਜੀ ਦੀ ਰਿਟਾਇਰਮੈਂਟ ਦਾ ਵਕਤ ਹੋ ਗਿਆ। ਸਕੂਲ ਵਾਲੇ ਕਿਸੇ ਵੀ ਹਾਲਤ ਵਿਚ ਨਾ ਰਖਣ। ਮਨਮੋਹਨ ਸਿੰਘ ਨੇ ਪਿਤਾ ਜੀ ਨੂੰ ਕਿਹਾ ਕਿ ''ਪਿਤਾ ਜੀ ਤੁਸੀਂ ਏਥੇ ਸਾਡੇ ਕੋਲ ਆ ਜਾਓ ਤੇ ਸਾਡੇ ਟੈਂਟਾਂ ਦੇ ਕੰਮ ਵਿਚ ਹੱਥ ਵਟਾਓ।'' ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕੀਤਾ - ''ਮਾਸਟਰ ਜੀ ਕਿਤੇ ਨਹੀਂ ਜਾਣਗੇ। ਇਹ ਸਾਡੇ ਹਨ। ਸਾਡੇ ਵਾਸਤੇ ਅਤੇ ਪੰਥ ਵਾਸਤੇ ਕੰਮ ਕਰਨਗੇ।''

ਫਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਕੂਲ ਸ੍ਰੀ ਜੀਵਨ ਨਗਰ ਗਏ ਤੇ ਹੁਕਮ ਕੀਤਾ ਕਿ ਇਹਨਾਂ ਨੂੰ ਮੈਨੇਜਰ ਰੱਖੋ। ਇਸ ਲਈ ਤੇ ਉਮਰ ਦੀ ਕੋਈ ਮਿਆਦ ਨਹੀਂ ਹੈ।''

ਸੋ ਮਾਸਟਰ ਜੀ ਨੂੰ ਮੈਨੇਜਰ ਰੱਖ ਲਿਆ ਗਿਆ। ਫਿਰ ਜਦੋਂ ਦਿੱਲੀ ਹੋਲਾ ਹੋਇਆ ਤਾਂ ਮਾਸਟਰ ਜੀ ਨੂੰ ਸਤਿਗੁਰੂ ਜੀ ਨੇ 'ਪੰਥ ਰਤਨ' ਦੀ ਉਪਾਧੀ ਦੇ ਕੇ ਸਨਮਾਨਤ ਕੀਤਾ। 'ਸਤਿਜੁਗ' ਮਾਸਟਰ ਨਿਹਾਲ ਸਿੰਘ ਜੀ ਦੇ ਨਾਮ ਤੇ ਹੀ ਹੁਣ ਤਕ ਚਲਦਾ ਆ ਰਿਹਾ ਹੈ। ਮਾਸਟਰ ਜੀ ਤਕਰੀਬਨ 99 ਸਾਲ ਦੀ ਆਯੂ ਭੋਗ ਕੇ ਅਖੀਰਲੇ ਸਵਾਸਾਂ ਤਕ ਸ੍ਰੀ ਭੈਣੀ ਸਾਹਿਬ ਵਿਖੇ ਹੀ ਰਹਿ ਕੇ ਪੰਥ ਦੀ ਸੇਵਾ ਕਰਦੇ ਰਹੇ।

ਅਖੀਰ ਦਾ ਸਮਾਂ ਮਾਸਟਰ ਜੀ ਦਾ ਜਿਸ ਤਰ੍ਹਾਂ ਆਇਆ ਉਹ ਵੀ ਇਕ ਕੌਤਕ ਸੀ। ਸਤਿਗੁਰੂ ਜੀ ਨੇ ਆਪਣੇ ਪਿਆਰੇ ਸੇਵਕ ਨੂੰ ਕਿਸ ਤਰ੍ਹਾਂ ਆਪਣੇ ਕੋਲ ਰੱਖਿਆ ਤੇ ਕਿਸ ਤਰ੍ਹਾਂ ਛੁੱਟੀ ਦਿਤੀ। ਇਸ ਤੋਂ ਪਤਾ ਲਗਦਾ ਹੈ ਕਿ ਸੱਚੇ ਪਾਤਸ਼ਾਹ ਜੀ ਦੀ ਆਪਣੀ ਰਜ਼ਾ ਹੋਵੇ ਤਾਂ ਉਹ ਮੌਤ ਨੂੰ ਵੀ ਕਿਸੇ ਕੋਲ ਫਟਕਣ ਨਹੀਂ ਦਿੰਦੇ ਹਨ। ਹੋਇਆ ਇਸ ਤਰ੍ਹਾਂ ਕਿ ਦਿੱਲੀ ਤੋਂ ਉਹਨਾਂ ਦਾ ਛੋਟਾ ਲੜਕਾ ਚਰਨਜੀਤ ਸਿੰਘ ਤੇ ਪੋਤਰਾ ਲੈਣ ਗਏ ਸਨ ਕਿ ਮਾਸਟਰ ਨਿਹਾਲ ਸਿੰਘ ਜੀ ਨੂੰ ਥੋੜ੍ਹੇ ਦਿਨ ਘਰ ਲੈ ਆਈਏ। ਪਾਤਸ਼ਾਹ ਜੀ ਕੋਲੋਂ ਛੁੱਟੀ ਮੰਗੀ। ਹੁਕਮ ਹੋਇਆ ਕਿ ਅੱਜ ਕਥਾ ਮਾਸਟਰ ਜੀ ਕੋਲੋਂ ਸੁਣਨੀ ਹੈ। ਪਹਿਲਾਂ ਹਰ ਰੋਜ਼ ਕਥਾ ਪੰਡਤ ਜੀ ਜਾਂ ਮਾਸਟਰ ਦਰਸ਼ਨ ਸਿੰਘ ਜੀ ਕੋਲੋਂ ਸੁਣਦੇ ਸਨ।

ਉਸ ਦਿਨ ਮਾਸਟਰ ਜੀ ਕੋਲੋਂ ਕਥਾ ਸੁਣੀ। ਉਹਨਾਂ ਦੀ ਸੇਵਾ ਨੂੰ ਏਨਾ ਉਚਾ ਦਰਜਾ ਦਿਤਾ ਕਿ ਆਪਣੇ ਬਰਾਬਰ ਬਿਠਾ ਕੇ ਕਥਾ ਸੁਣੀ। ਇਕ ਸਾਖੀ ਤੋਂ ਬਾਅਦ ਫਿਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਹੁਕਮ ਕਰਨ ਕਿ ''ਮਾਸਟਰ ਜੀ ਹੋਰ ਸੁਣਾਓ।'' ਸਤਿਗੁਰੂ ਜੀ ਉਹਨਾਂ ਦੀਆਂ ਅੰਤਿਮ ਘੜੀਆਂ ਆਪਣੇ ਨਾਲ ਸਾਂਝੀਆਂ ਕਰਨੀਆਂ ਚਾਹੁੰਦੇ ਸਨ।

ਕਥਾ ਸੁਣਕੇ ਸਤਿਗੁਰੂ ਜੀ ਬੜੇ ਖੁਸ਼ ਹੋਏ ਤੇ ਫਿਰ ਸਤਿਗੁਰੂ ਜੀ ਨੇ ਉਪਰ ਇਸ਼ਾਰਾ ਕਰਦਿਆਂ ਹੁਕਮ ਕੀਤਾ - ''ਮਾਸਟਰ ਜੀ ਹੁਣ ਆਪਣੇ ਘਰ ਜਾਓ। ਤੁਹਾਨੂੰ ਹੁਣ ਛੁੱਟੀ ਦਿੰਦੇ ਹਾਂ।'' ਸਾਰਿਆਂ ਨੂੰ ਕੀ ਪਤਾ ਸੀ ਕਿ ਮਾਸਟਰ ਜੀ ਨੂੰ ਸੱਚੇ ਪਾਤਸ਼ਾਹ ਜੀ ਨੇ ਕਾਹਦੀ ਛੁੱਟੀ ਦੇ ਦਿਤੀ ਹੈ ? ਜਿੰਨੀ ਦੇਰ ਰਜ਼ਾ ਸੀ, ਮਾਸਟਰ ਜੀ ਨੂੰ ਕੋਲ ਰੱਖਿਆ। ਮਾਸਟਰ ਜੀ ਖੁਸ਼ੀ ਖੁਸ਼ੀ ਬਾਹਰ ਆਏ। ਲੰਗਰ ਵੱਲ ਚਲੇ ਗਏ। ਲੰਗਰ ਵਿਚ ਮਾਸਟਰ ਜੀ ਲਈ ਖਿਚੜੀ ਆ ਗਈ। ਮਾਸਟਰ ਜੀ ਨੇ ਛਕਣ ਤੋਂ ਪਹਿਲਾਂ ਹੱਸਦਿਆਂ ਹੱਸਦਿਆਂ ਗੁਰਬਾਣੀ ਵਿਚੋਂ ਇਹ ਦੋਹਰਾ ਸੁਣਾਇਆ - ''ਕਬੀਰਾ ਖੂਬ ਖਾਨਾ ਖੀਚੜੀ।'' ਤੇ ਅਜੇ ਪਹਿਲੀ ਹੀ ਗਰਾਹੀ ਮੂੰਹ ਵਿਚ ਪਾਉਣ ਲੱਗੇ ਸਨ ਕਿ ਥਾਲੀ ਹੇਠਾਂ ਰੱਖ ਦਿਤੀ। ਚਮਚਾ ਹੱਥੋਂ ਗਿਰ ਗਿਆ ਤੇ ਮਾਸਟਰ ਜੀ ਉਥੇ ਹੀ ਬੈਠੇ ਬੈਠੇ ਸਮਾਧੀਲੀਨ ਹੋ ਗਏ। ਮਾਸਟਰ ਜੀ ਦੇ ਘਰੋਂ ਬੀਬੀ ਜੀ ਨੇ ਵੀ ਆਪਣੇ ਅੰਤਿਮ ਸਮੇਂ ਕਿਹਾ ਸੀ ਕਿ ''ਮੈਨੂੰ ਸ੍ਰੀ ਭੈਣੀ ਸਾਹਿਬ ਲੈ ਚਲੋ। ਗੱਡੀ ਵਿਚ ਸ੍ਰੀ ਭੈਣੀ ਸਾਹਿਬ ਲੈ ਗਏ ਤੇ ਜਿੱਥੇ ਮਾਸਟਰ ਜੀ ਦਾ ਡੇਰਾ ਸੀ, ਉਥੇ ਅਜੇ ਕਮਰੇ ਵਿਚ ਲਿਟਾਇਆ ਹੀ ਸੀ ਕਿ ਬੀਬੀ ਜੀ ਨੇ ਸੁਵਾਸ ਦੇ ਦਿਤੇ। ਉਹਨਾਂ ਦਾ ਵੀ ਅੰਤਿਮ ਸੰਸਕਾਰ ਸ੍ਰੀ ਭੈਣੀ ਸਾਹਿਬ ਵਿਖੇ ਹੀ ਸੰਨ 1995 ਈ. ਵਿਚ ਹੋਇਆ ਸੀ।

ਇਕ ਹੋਰ ਗੱਲ ਸ੍ਰੀ ਭੈਣੀ ਸਾਹਿਬ ਸ਼ਮਸ਼ਾਨ ਘਾਟ ਵਿਚ ਅੰਗੀਠੇ ਨੂੰ ਵੇਖਕੇ (ਜਿੱਥੇ ਮ੍ਰਿਤਕ ਸਰੀਰ ਜਲਾਇਆ ਜਾਂਦਾ ਹੈ) ਮਾਸਟਰ ਜੀ ਨੇ ਉਸਦੀ ਉਪਮਾ ਕਰਦਿਆਂ ਉਸ ਨੂੰ ਇਸ ਤਰ੍ਹਾਂ ਕਲਮ-ਬੱਧ ਕੀਤਾ ਤੇ ਖੁਸ਼ੀ ਪ੍ਰਗਟ ਕੀਤੀ - ''ਸ਼ਮਸ਼ਾਨ ਘਾਟ ਵੇਖ ਕੇ ਮੇਰਾ ਤੇ ਜੀਅ ਕਰਦਾ ਹੈ ਕਿ ਮੈਂ ਏਥੇ ਹੀ ਮਰ ਜਾਵਾਂ।'' ਤੇ ਬਿਲਕੁਲ ਏਸੇ ਤਰ੍ਹਾਂ ਹੀ ਹੋਇਆ। ਉਹਨਾਂ ਦੀ ਅੰਤਿਮ ਇੱਛਾ ਵੀ ਪੂਰੀ ਕਰ ਦਿਤੀ ਤੇ ਸੱਚੇ ਪਾਤਾਹ ਜੀ ਨੇ ਆਪਣੀ ਰਜ਼ਾ ਅਨੁਸਾਰ ਉਹਨਾਂ ਨੂੰ ਇਸ ਭੌਤਿਕ ਸੰਸਾਰ ਤੋਂ ਛੁੱਟੀ ਦੇ ਦਿਤੀ। ਵਾਹ ! ਰਜ਼ਾ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ! ਮੌਤ ਵੀ ਇਹਨਾਂ ਦੇ ਅੱਗੇ ਹੱਥ ਬੰਨ੍ਹੀ ਖਲੋਤੀ ਹੈ।

# ਸਤਿਗੁਰ ਮੇਰਾ ਸਰਬ ਪ੍ਰਿਤਪਾਲੇ

ਸੰਬੰਧਤ ਸੰਤ ਊਧਮ ਸਿੰਘ ਜੀ

ਸੰਤ ਊਧਮ ਸਿੰਘ ਜੀ ਦਾ ਪਿੰਡ ਭੈਰੋਵਾਲ ਜਿਲਾ ਲਾਹੌਰ ਵਿਚ ਹੈ, ਉਹਨਾਂ ਨੇ ਆਪਣੇ ਨਾਲ ਹੱਡਬੀਤੀ ਸੁਣਾਈ। ਸੰਤ ਜੀ ਕਹਿਣ ਲੱਗੇ ਕਿ ਉਹਨਾਂ ਨੂੰ ਸਤਿਗੁਰੂ ਜੀ ਨੇ ਦੋ ਵਾਰੀ ਮੌਤ ਦੇ ਮੂੰਹ ਵਿਚੋਂ ਬਚਾਇਆ ਹੈ। ਪਹਿਲੀ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕ੍ਰਿਪਾ ਕੀਤੀ ਤੇ ਦੂਜੀ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ।

ਸੰਨ 1949 ਦੀ ਗੱਲ ਹੈ ਕਿ ਉਹ ਇਕ ਉਚੀ ਦੀਵਾਰ ਦੇ ਕੋਲ ਖੜ੍ਹੇ ਸਨ ਕਿ ਅਚਾਨਕ ਉਹ ਦੀਵਾਰ ਉਹਨਾਂ ਦੇ ਉਤੇ ਡਿੱਗ ਪਈ ਤੇ ਉਹ ਇੱਟਾਂ ਦੇ ਮਲਬੇ ਹੇਠਾਂ ਦੱਬੇ ਗਏ। ਸਭ ਹੱਡੀਆਂ ਚੂਰ ਚੂਰ ਹੋ ਗਈਆਂ, ਉਹਨਾਂ ਦੇ ਭਰਾਵਾਂ ਨੇ ਸਮਝਿਆ ਕਿ ਇਹ ਹੁਣ ਨਹੀਂ ਬਚ ਸਕਦਾ। ਬੜੀ ਮੁਸ਼ਕਲ ਨਾਲ ਉਹਨਾਂ ਨੂੰ ਮਣੀ ਮੂੰਹੀ ਮਲਬੇ ਵਿਚੋਂ ਕੱਢਿਆ ਤੇ ਐਲਨਾਬਾਦ ਹਸਪਤਾਲ ਵਿਚ ਲੈ ਗਏ। ਉਥੋਂ ਦੇ ਡਾਕਟਰ ਨੇ ਜਵਾਬ ਦੇ ਦਿਤਾ ਕਿ ਉਸਦੇ ਕੋਲ ਇਸਦਾ ਇਲਾਜ ਨਹੀਂ। ਫੇਰ ਉਸਨੂੰ ਸਿਰਸਾ ਦੇ ਵੱਡੇ ਹਸਪਤਾਲ ਵਿਚ ਲੈ ਗਏ। ਉਥੇ ਇਕ ਸਿੱਖ ਡਾਕਟਰ ਸੀ। ਉਸ ਨੇ ਉਸਦਾ ਬੜੇ ਧਿਆਨ ਨਾਲ ਇਲਾਜ ਕੀਤਾ ਤੇ ਰੋਟੀ ਵੀ ਆਪਣੇ ਘਰੋਂ ਹੀ ਖੁਆਉਂਦਾ ਰਿਹਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਊਧਮ ਸਿੰਘ ਨੂੰ ਦਰਸ਼ਨ ਦੇਣ ਆਏ ਤਾਂ ਆਪ ਜੀ ਨੇ ਆਪਣਾ ਸੱਜਾ ਚਰਨ ਉਨ੍ਹਾਂ ਦੇ ਮੱਥੇ ਤੇ ਰੱਖ ਦਿਤਾ ਤੇ ਹੁਕਮ ਕੀਤਾ - ''ਫਿਕਰ ਨਾ ਕਰ। ਤਕੜਾ ਹੋ ਜਾਵੇਂਗਾ।'' ਦਰਦ ਤੇ ਸਤਿਗੁਰੂ ਜੀ ਦੇ ਚਰਨ ਰੱਖਣ ਨਾਲ ਹੀ ਹੱਟ ਗਿਆ ਸੀ। ਤਿੰਨ-ਚਾਰ ਮਹੀਨੇ ਤੋਂ ਬਾਅਦ ਉਸਨੂੰ ਚੌਥਾ ਹਿੱਸਾ ਆਰਾਮ ਆ ਗਿਆ। ਇਸ ਤੋਂ ਬਾਅਦ ਉਸਨੂੰ ਰਾਜਸਥਾਨ ਦੇ ਵੱਡੇ ਹਸਪਤਾਲ ਵਿਚ ਲੈ ਗਏ। ਉਥੇ ਡਾਕਟਰਾਂ ਦੀ ਟੀਮ ਨੇ ਬੜੇ ਗੌਰ ਨਾਲ ਇਲਾਜ ਕੀਤਾ। ਕਈ ਆਪਰੇਸ਼ਨ ਕੀਤੇ। ਚਾਰ-ਪੰਜ ਮਹੀਨੇ ਵਿਚ ਬਿਲਕੁਲ ਠੀਕ ਹੋ ਗਿਆ। ਫਿਰ ਸ੍ਰੀ ਜੀਵਨ ਨਗਰ ਖੇਤੀਬਾੜੀ ਦਾ ਕੰਮ ਕਰਦਾ ਰਿਹਾ। ਇਸ ਤੋਂ ਬਾਅਦ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਦਾ ਓਹਲਾ ਕਰ ਗਏ।

ਬਾਅਦ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਸਦਾ ਪੂਰਾ ਖਿਆਲ ਰੱਖਦੇ ਰਹੇ। ਸਤਿਗੁਰਾਂ ਦੇ ਹੁਕਮ ਨਾਲ ਉਸਨੇ ਨੈਨੀਤਾਲ ਵੱਲ ਰਾਮਪੁਰ ਜ਼ਮੀਨ ਲੈ ਲਈ ਤੇ ਉਥੇ ਪ੍ਰਵਾਰ ਸਮੇਤ ਰਹਿਣ ਲੱਗ ਪਿਆ।

ਇਹ ਘਟਨਾ 1981-82 ਦੀ ਹੈ। ਉਥੇ ਜਾਣ ਤੋਂ ਪਹਿਲਾਂ ਉਹ ਸਤਿਗੁਰੂ ਜੀ ਦੀ ਆਗਿਆ ਲੈਣ ਲਈ ਗਿਆ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ''ਹਾਲੇ ਨਾ ਜਾਓ, ਦੋ-ਤਿੰਨ ਦਿਨਾਂ ਬਾਅਦ ਚਲੇ ਜਾਣਾ।'' ਸੰਤਾਂ ਨੇ ਜਿੱਦ ਕੀਤੀ ਕਿ ਪਾਣੀ ਦੇਣ ਦਾ ਵੇਲਾ ਹੈ, ਫਸਲਾਂ ਸੁੱਕ ਜਾਣਗੀਆਂ ਤੇ ਫਿਰ ਉਹ ਤੁਰ ਪਏ। ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਵਾਪਸ ਰਾਮਪੁਰ ਜਾ ਰਿਹਾ ਸੀ। ਉਹ ਗੱਡੀ ਵਿਚ ਬੈਠਾ ਸੀ ਤੇ ਰਾਤ ਦਾ ਸਮਾਂ ਸੀ। ਉਸਨੂੰ ਨੀਦ ਆ ਗਈ। ਉਸ ਕਿਸੇ ਕੋਲੋਂ ਪੁੱਛਿਆ ਕਿ ''ਰਾਮਪੁਰ ਸਟੇਸ਼ਨ ਆ ਗਿਆ ਹੈ ?'' ਤਾਂ ਉਸਨੂੰ ਲੱਗਾ ਜਿੱਦਾਂ ਕਿਸੇ ਨੇ ਹਾਂ ਕਹਿ ਦਿਤੀ ਹੋਵੇ। ਗੱਡੀ ਵਿਚ ਭੀੜ ਬਹੁਤ ਸੀ। ਉਸਨੇ ਖਿੜਕੀ ਵਿਚੋਂ ਹੀ ਛਾਲ ਮਾਰ ਦਿਤੀ। ਨਾਲ ਦੇ ਮੁਸਾਫਰਾਂ ਨੂੰ ਕਿਹਾ ਕਿ ਉਹ ਉਸਦਾ ਸਾਮਾਨ ਬਾਹਰ ਸੁੱਟ ਦੇਣ। ਪਰ ਸਾਮਾਨ ਕਿਸੇ ਨਾ ਸੁੱਟਿਆ। ਉਸ ਨੇ ਫੇਰ ਚਲਦੀ ਗੱਡੀ ਦੀ ਖਿੜਕੀ ਫੜ ਲਈ ਤੇ ਨਾਲ ਲਟਕ ਗਿਆ। ਜੇ ਹੁਣ ਖਿੜਕੀ ਛੱਡਦਾ ਸੀ ਤਾਂ ਰੇਲ ਦੇ ਥੱਲੇ ਆ ਜਾਂਦਾ ਸੀ। ਜੇ ਨਹੀਂ ਛੱਡਦਾ ਤਾਂ ਫੜੇ ਰੱਖਣ ਦੀ ਤਾਕਤ ਨਹੀਂ ਸੀ। ਇਹ ਸਾਰਾ ਨਜ਼ਾਰਾ ਉਸ ਸਟੇਸ਼ਨ ਮਾਸਟਰ ਨੇ ਵੇਖਿਆ। ਹੁਣ ਉਸਨੂੰ ਪੂਰਾ ਯਕੀਨ ਹੋ ਗਿਆ ਕਿ ਇਹ ਸਿੱਖ ਬਚ ਨਹੀਂ ਸਕਦਾ। ਇਕ ਸਫਾਈ ਕਰਮਚਾਰੀ ਲਾਲਟੇਨ ਲੈਕੇ ਉਸਦੀ ਲਾਸ਼ ਲੱਭਣ ਲਈ ਲਾਈਨ ਤੇ ਤੁਰ ਪਿਆ। ਮੀਲ ਡੇਢ ਮੀਲ ਜਾਣ ਤੋਂ ਬਾਅਦ ਉਹ ਕੀ ਵੇਖਦਾ ਹੈ ਕਿ ਬਾਬਾ ਜੀ ਇਕ ਪੱਥਰ ਤੇ ਲੰਮੇ ਪਏ ਸਨ।

ਉਸਨੇ ਸਮਝਿਆ ਕਿ ਬਾਬਾ ਜੀ ਚੜ੍ਹਾਈ ਕਰ ਗਏ ਹਨ। ਸਫਾਈ ਕਰਮਚਾਰੀ ਨੇ ਬਾਬਾ ਜੀ ਦੇ ਬਾਂਹ ਨੂੰ ਫੜਕੇ ਹਿਲਾਇਆ ਤਾਂ ਸੰਤ ਜੀ ਉਠਕੇ ਬਹਿ ਗਏ। ਸਫਾਈ ਕਰਮਚਾਰੀ ਉਥੋਂ ਹੱਟ ਗਿਆ ਤੇ ਕਹਿਣ ਲੱਗਾ - ''ਇਹ ਕੋਈ ਭੂਤ ਹੈ।'' ਤਾਂ ਸੰਤਾਂ ਨੇ ਕਿਹਾ - ''ਮੈਂ ਜਿੰਦਾ ਹਾਂ, ਮੈਂ ਕੋਈ ਭੂਤ ਨਹੀਂ ਹਾਂ।'' ਸਟੇਸ਼ਨ ਮਾਸਟਰ ਨੇ ਪੁੱਛਿਆ ਕਿ ''ਤੁਹਾਡੇ ਬਚਣ ਦੀ ਤਾਂ ਕੋਈ ਉਮੀਦ ਨਹੀਂ ਸੀ, ਤੁਸੀਂ ਬਚ ਕਿੱਦਾਂ ਗਏ ?'' ਸੰਤਾਂ ਨੇ ਦੱਸਿਆ ਕਿ ਜਦ ਉਹਨਾਂ ਨੂੰ ਮੌਤ ਨਜ਼ਰ ਆ ਰਹੀ ਸੀ ਤਾਂ ਉਹਨਾਂ ਨੇ ਆਪਣੇ ਸਤਿਗੁਰੂ ਨੂੰ ਯਾਦ ਕੀਤਾ ਤੇ ਕਿਹਾ - ''ਰਖਣਾ ਤੇ ਰਖੋ ਤੇ ਜੇ ਮਾਰਨਾ ਜੇ ਤੇ ਮਾਰ ਦਿਓ।''

ਤਾਂਹੀਓਂ ਉਸਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਹਾ ਕਿ ''ਖਿੜਕੀ ਦੀ ਪਕੜ ਛੱਡ ਦੇ।'' ਸਤਿਗੁਰਾਂ ਨੇ ਅਡੋਲ ਹੀ ਉਸਨੂੰ ਪਿੱਛੋਂ ਦੀ ਫੜਕੇ ਪੱਥਰ ਤੇ ਲਿਟਾ ਦਿਤਾ ਤੇ ਉਸਨੂੰ ਇਕ ਝਰੀਟ ਤਕ ਨਾ ਲੱਗੀ।'' ਇਹ ਸਾਰਾ ਮਾਜਰਾ ਕਾਂਟਾ ਬਦਲਣ ਵਾਲਾ ਦੇਖ ਰਿਹਾ ਸੀ। ਉਸ ਨੇ ਸੋਚਿਆ ਕਿ ਬਾਬਾ ਕਾਫੀ ਘਾਇਲ ਹੋ ਗਿਆ ਹੋਵੇਗਾ। ਪਰ ਉਸ ਨੇ ਆ ਕੇ ਬਾਬੇ ਨੂੰ ਠੀਕ-ਠਾਕ ਵੇਖਿਆ ਤਾਂ ਹੈਰਾਨ ਹੋ ਗਿਆ।

ਊਧਮ ਸਿੰਘ ਉਦਾਸ ਜਿਹਾ ਹੋ ਗਿਆ ਕਿਉਂਕਿ ਉਸਨੇ ਸੋਚਿਆ ਕਿ ਉਸਦਾ ਸਾਮਾਨ ਗੱਡੀ ਵਿਚ ਹੀ ਰਹਿ ਗਿਆ ਹੈ। ਉਹ ਕਾਂਟੇ ਵਾਲਾ ਬੋਲਿਆ ਕਿ ''ਬਾਬਾ ਤੈਨੂੰ ਪਤਾ ਨਹੀਂ ਕਿ ਤੇਰਾ ਸਾਮਾਨ ਤੇਰੇ ਕੋਲ ਹੀ ਪਿਆ ਹੈ।'' ਉਹ ਹੈਰਾਨ ਸਨ ਕਿ ਉਸਦਾ ਸਾਮਾਨ ਵੀ ਸਤਿਗੁਰੂ ਜੀ ਕਿਸ ਤਰ੍ਹਾਂ ਉਸਦੇ ਕੋਲ ਹੀ ਰੱਖ ਗਏ ਸਨ। ਉਹ ਕਰਮਚਾਰੀ ਉਸ ਨੂੰ ਸਾਮਾਨ ਸਮੇਤ ਸਟੇਸ਼ਨ ਤੇ ਲੈਕੇ ਆਇਆ ਤੇ ਸਟੇਸ਼ਨ ਮਾਸਟਰ ਨੂੰ ਸਾਰੀ ਘਟਨਾ ਸੁਣਾਈ। ਸਟੇਸ਼ਨ ਮਾਸਟਰ ਭੀ ਹੈਰਾਨ ਹੋਕੇ ਭਾਵੁਕ ਹੋ ਗਿਆ ਤੇ ਕਹਿਣ ਲੱਗਾ - ''ਬਾਬਾ ਤੇਰਾ ਗੁਰੂ ਧੰਨ ਹੈ। ਅਗਲੀ ਗੱਡੀ ਜਿਹੜੀ ਆ ਰਹੀ ਹੈ, ਉਸ ਨੇ ਏਥੇ ਰੁਕਣਾ ਤਾਂ ਨਹੀਂ ਪਰ ਮੈਂ ਉਸਨੂੰ ਰੋਕ ਕੇ ਤੈਨੂੰ ਬਿਠਾ ਦਿਆਂਗਾ।'' ਗਾਰਡ ਨੂੰ ਕਹਿ ਦਿਆਂਗਾ - ''ਬਾਬੇ ਨੂੰ ਰਾਮਪੁਰ ਸਟੇਸ਼ਨ ਤੇ ਉਤਾਰ ਦੇਵੇ।''

ਸੋ ਸੰਤ ਊਧਮ ਸਿੰਘ ਨਾਲੇ ਵੈਰਾਗ ਕਰ ਰਹੇ ਸਨ, ਨਾਲੇ ਆਪਣੀ ਵਾਰਤਾ ਸੁਣਾ ਰਹੇ ਸਨ ਕਿ ਦੋ ਵਾਰ ਉਹਨਾਂ ਨੂੰ ਸਤਿਗੁਰਾਂ ਨੇ ਮੌਤ ਦੇ ਮੂੰਹੋਂ ਬਚਾਇਆ ਹੈ।

ਉਹਨਾਂ ਦੱਸਿਆ ਕਿ ਹੁਣ ਉਹਨਾਂ ਨੂੰ ਪੇਸ਼ਾਬ ਦੀ ਕਸਰ ਹੈ। ਉਹ ਫਿਰ ਸਤਿਗੁਰਾਂ ਦੇ ਦਰ ਤੇ ਆਏ ਹਨ, ਉਹ ਜ਼ਰੂਰ ਹੀ ਕ੍ਰਿਪਾ ਕਰਨਗੇ, ਕਿਉਂਕਿ ਗੁਰਵਾਕ ਹੈ -

ਮੇਰਾ ਸਤਿਗੁਰ ਰਖਵਾਲਾ ਹੋਆ॥
ਕਰ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ
ਮੇਰਾ ਸਤਿਗੁਰ ਨਵਾਂ ਨਰੋਆ॥

ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !



# ਹਾਲਾਂ ਸਾਨੂੰ ਤੇਰੀ ਬੜੀ ਲੋੜ ਹੈ

ਸੰਬੰਧਤ ਡਾਕਟਰ ਇਕਬਾਲ ਸਿੰਘ ਜੀ, ਸ੍ਰੀ ਭੈਣੀ ਸਾਹਿਬ

ਡਾਕਟਰ ਇਕਬਾਲ ਸਿੰਘ ਜੀ ਦਾ ਪ੍ਰਵਾਰ ਕਾਫੀ ਸਮਾਂ ਪਹਿਲਾਂ ਤੋਂ ਹੀ ਗੁਰੂ ਘਰ ਨਾਲ ਜੁੜਿਆ ਹੋਇਆ ਹੈ ਅਤੇ ਸ੍ਰੀ ਸਤਿਗੁਰੂ ਜੀ ਦੇ ਪ੍ਰਤੀ ਅਪਾਰ ਸ਼ਰਧਾ ਰੱਖਦਾ ਹੈ। ਪਹਿਲਾਂ ਪਹਿਲ ਡਾਕਟਰ ਜੀ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਸੰਤ ਨਗਰ ਰਹਿੰਦੇ ਸਨ ਤੇ ਆਯੁਰਵੈਦਿਕ ਚਿਕਿਤਸਾ ਨਾਲ ਲੋਕਾਂ ਦਾ ਇਲਾਜ ਕਰਿਆ ਕਰਦੇ ਸਨ।

ਸੰਤ ਨਗਰ ਸੰਨ 1984 ਦੀ ਗੱਲ ਹੈ ਕਿ ਇਕ ਦਿਨ ਅਚਾਨਕ ਡਾਕਟਰ ਸਾਹਿਬ ਦੇ ਪੇਟ ਵਿਚ ਦਰਦ ਹੋਇਆ। ਕਾਫੀ ਇਲਾਜ ਕਰਵਾਇਆ ਪਰ ਇਹ ਦਰਦ ਸਾਲ ਡੇਢ ਸਾਲ ਤਕ ਚਲਦਾ ਰਿਹਾ। ਜਿਸਦੇ ਕਾਰਨ ਹਾਲਤ ਬਹੁਤ ਖਰਾਬ ਹੋ ਗਈ। ਡਾਕਟਰ ਸਾਹਿਬ ਇਕ ਕਿਸਮ ਦੇ ਮੰਜੇ ਨਾਲ ਹੀ ਲਗ ਗਏ। ਸਾਰੇ ਸਰੀਰਕ ਕ੍ਰਿਆ ਕਰਮ ਮੰਜੇ ਉਤੇ ਹੀ ਹੋਣ ਲੱਗਾ - ਨਹਾਉਣਾ, ਧੋਣਾ, ਪਿਸ਼ਾਬ, ਜੰਗਲ ਸਭ ਮੰਜੇ ਉਤੇ ਹੀ। ਬਚਣ ਦੀ ਕੋਈ ਉਮੀਦ ਨਾ ਰਹੀ।

ਉਹਨਾਂ ਦਿਨਾਂ ਵਿਚ ਸੰਤ ਨਗਰ ਵਿਚ ਪੰਜ ਭਾਦਰੋਂ ਦੇ ਮੇਲੇ ਤੇ ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਸੰਤ ਨਗਰ ਦੇ ਸੰਤ ਗਿਆਨ ਸਿੰਘ ਸੋਖਲ ਜੀ ਨੇ ਸੱਚੇ ਪਾਤਸ਼ਾਹ ਜੀ ਕੋਲ ਅਰਜ ਕੀਤੀ ਕਿ ''ਗਰੀਬ ਨਿਵਾਜ਼, ਇਕਬਾਲ ਸਿੰਘ ਬਹੁਤ ਬਿਮਾਰ ਚਲ ਰਿਹਾ ਹੈ, ਉਸਦੇ ਘਰ ਚਰਨ ਪਾਓ ਤੇ ਕ੍ਰਿਪਾ ਕਰੋ ਜੀ।'' ਗਰੀਬ ਨਿਵਾਜ਼ ਜੀ ਨੇ ਉਹਨਾਂ ਦੇ ਘਰ ਦਰਸ਼ਨ ਦਿਤੇ। ਆਪਣਾ ਚਰਨ ਮੰਜੇ ਤੇ ਉਤਾਂਹ ਰੱਖਕੇ ਮੱਥਾ ਟਿਕਵਾਇਆ ਕਿਉਂਕਿ ਸੰਤ ਇਕਬਾਲ ਸਿੰਘ ਉਠਣ ਤੋਂ ਅਸਮਰਥ ਸੀ। ਡਾਕਟਰ ਸਾਹਿਬ ਨੇ ਅਰਜ ਕੀਤੀ - ''ਪੇਟ ਵਿਚ ਸਾਲ ਡੇਢ ਸਾਲ ਤੋਂ ਦਰਦ ਰਹਿੰਦਾ ਹੈ, ਆਪ ਜੀ ਕ੍ਰਿਪਾ ਕਰੋ ਜੀ। ਜਾਂ ਤਾਂ ਇਸ ਸਰੀਰ ਨੂੰ ਬਚਾਓ ਜਾਂ ਪਾਰ ਕਰ ਦਿਓ'' ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ - ''ਤੂੰ ਤਾਂ ਬਿਲਕੁਲ ਠੀਕ ਹੈਂ, ਕਿਸੇ ਕਿਸਮ ਦਾ ਫਿਕਰ ਨਾ ਕਰ। ਅਸਾਂ ਤੈਥੋਂ ਬਹੁਤ ਕੰਮ ਲੈਣਾ ਹੈ। ਹਾਲਾਂ ਸਾਨੂੰ ਤੇਰੀ ਬੜੀ ਲੋੜ ਹੈ।'' ਇਤਨਾ ਬਚਨ ਕਰਕੇ ਸੱਚੇ ਪਾਤਸ਼ਾਹ ਜੀ ਬਾਹਰ ਮੋਟਰ ਵੱਲ ਨੂੰ ਕੀ ਚਲ ਪਏ, ਉਹ ਤੇ ਸਾਰਾ ਕਸ਼ਟ ਉਸੇ ਵੇਲੇ ਹੀ ਬਾਹਰ ਲੈ ਗਏ।

ਡਾਕਟਰ ਇਕਬਾਲ ਸਿੰਘ ਉਸੇ ਵਕਤ ਉਠਕੇ ਬੈਠ ਗਿਆ ਤੇ ਜ਼ਮੀਨ ਤੇ ਖੜਾ ਹੋਕੇ ਆਪਣੀ ਪਤਨੀ ਨੂੰ ਆਵਾਜ਼ਾਂ ਮਾਰਨ ਲੱਗਾ ਕਿ ਉਹ ਉਹਦੀਆਂ ਚੱਪਲਾਂ ਦਾ ਜੋੜਾ ਲੈਕੇ ਆਵੇ। ਉਹ ਆਪਣੇ ਆਪ ਬਾਹਰ ਜਾਕੇ ਜਲ ਵਰਤ ਕੇ ਆਏ। ਹੋਇਆ ਵੀ ਏਸੇ ਤਰ੍ਹਾਂ ਹੀ। ਗਰੀਬ ਨਿਵਾਜ਼ ਜੀ ਨੇ ਸਿਰਫ ਏਨੇ ਕੁ ਮਿੰਟਾਂ ਵਿਚ ਹੀ ਜਿੰਨਾ ਚਿਰ ਉਸਦੇ ਪਿਤਾ ਸ੍ਰ. ਹਰੀ ਸਿੰਘ ਗਰੀਬ ਨਿਵਾਜ਼ ਜੀ ਨਾਲ ਮੋਟਰ ਤਕ ਗਏ, ਏਨੀ ਚਿਰ ਵਿਚ ਹੀ ਏਨੀ ਕ੍ਰਿਪਾ ਕਰ ਦਿਤੀ ਕਿ ਡਾਕਟਰ ਇਕਬਾਲ ਸਿੰਘ ਆਪਣੇ ਪੈਰਾਂ ਤੇ ਚਲ ਫਿਰ ਰਿਹਾ ਸੀ। ਉਸਦਾ ਦਰਦ ਬਿਲਕੁਲ ਠੀਕ ਹੋ ਚੁੱਕਾ ਸੀ। ਉਹ ਹੁਣ ਬਿਲਕੁਲ ਤੰਦਰੁਸਤ ਹਨ। ਸੈਂਕੜੇ ਹਜ਼ਾਰਾਂ ਮਰੀਜਾਂ ਦਾ ਸ੍ਰੀ ਭੈਣੀ ਸਾਹਿਬ ਰਹਿਕੇ ਨੈਚਰੋਪੈਥੀ ਦੁਆਰਾ ਇਲਾਜ ਕਰ ਰਹੇ ਹਨ। ਗਰੀਬ ਨਿਵਾਜ਼ ਜੀ ਨੇ ਉਹਨਾਂ ਨੂੰ ਗੋਰਖਪੁਰ ਨੈਚਰੋਪੈਥੀ ਕਾਲਜ (ਆਰੋਗਯ ਮੰਦਰ) ਭੇਜ ਕੇ ਉਥੋਂ ਸਿਖਲਾਈ ਦਿਵਾਈ ਹੈ। ਹੁਣ ਉਹ ਸੰਨ 1996 ਤੋਂ ਸ੍ਰੀ ਭੈਣੀ ਸਾਹਿਬ ਰਹਿਕੇ ਉਥੇ ਹੀ ਸਾਧ ਸੰਗਤ ਦੀ ਸੇਵਾ ਕਰ ਰਹੇ ਹਨ।

**ਹੋਰ ਸਾਖੀ :-**

ਡਾਕਟਰ ਸਾਹਿਬ ਦਾ ਕਹਿਣਾ ਹੈ ਕਿ ਮਰੀਜਾਂ ਤੇ ਕ੍ਰਿਪਾ ਤਾਂ ਆਪ ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਰਦੇ ਹਨ। ਪਰ ਉਸਦਾ ਸਿਹਰਾ ਉਹ ਡਾਕਟਰ ਇਕਬਾਲ ਸਿੰਘ ਦੇ ਸਿਰ ਜਰੂਰ ਬੰਨ੍ਹ ਦਿੰਦੇ ਹਨ।

ਪਿਛਲੇ ਸਾਲ ਦੀ ਗੱਲ ਹੈ ਕਿ ਇਕ 70 ਸਾਲ ਦੇ ਬਜੁਰਗ ਫੁੰਮਣ ਸਿੰਘ ਮਲਕ ਫਾਰਮ ਉਤਰ ਪ੍ਰਦੇਸ਼ ਤੋਂ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਉਹਨਾਂ ਦੇ ਸਾਲੇ ਦੇ ਲੜਕੇ ਦਿਦਾਰ ਸਿੰਘ ਨੇ ਗਰੀਬ ਨਿਵਾਜ਼ ਜੀ ਦੇ ਚਰਨਾਂ ਵਿਚ ਅਰਜ ਕੀਤੀ ਕਿ ''ਸੱਚੇ ਪਾਤਸ਼ਾਹ ਜੀਓ, ਮੇਰੇ ਫੁੱਫੜ ਦੀਆਂ ਦੋਵੇਂ ਅੱਖਾਂ ਦੀ ਰੋਸ਼ਨੀ ਜਾ ਚੁੱਕੀ ਹੈ, ਆਪ ਕ੍ਰਿਪਾ ਕਰੋ। ਉਹਨਾਂ ਦੀ ਅੱਖਾਂ ਦੀ ਰੋਸ਼ਨੀ ਵਾਪਸ ਆ ਜਾਵੇ।''

ਉਸ ਵਕਤ ਗਰੀਬ ਨਿਵਾਜ਼ ਜੀ ਬਜੁਰਗਾਂ ਨੂੰ ਦਰਸ਼ਨ ਦੇਣ ਬਿਰਧ ਆਸ਼ਰਮ ਵਿਚ ਪਧਾਰੇ ਹੋਏ ਸਨ। ਸੱਚੇ ਪਾਤਸ਼ਾਹ ਜੀ ਨੇ ਰਸ਼ਪਾਲ ਸਿੰਘ ਨੂੰ ਕਿਹਾ - ''ਰਸ਼ਪਾਲ ਇਸ ਦੀਆਂ ਅੱਖਾਂ ਦੀ ਪੁਤਲੀ ਬਦਲ ਦਿਤੀ ਜਾਵੇ ਤਾਂ ਅੱਖਾਂ ਦੀ ਰੋਸ਼ਨੀ ਵਾਪਸ ਆ ਜਾਵੇਗੀ।'' ਫਿਰ ਰਸ਼ਪਾਲ ਸਿੰਘ ਨੂੰ ਹੁਕਮ ਦਿਤਾ - ''ਡਾਕਟਰ ਇਕਬਾਲ ਸਿੰਘ ਨੂੰ ਕਹੋ ਸੰਤ ਜੀ ਨੂੰ ਜਲੰਧਰ ਹਸਪਤਾਲ ਵਿਚ ਲੈ ਜਾਵੇ ਤੇ ਉਥੇ ਇਹਨਾਂ ਦੀ ਅੱਖਾਂ ਵਿਚ ਨਵੀਂ

ਪੁਤਲੀ ਪੁਆ ਦੇਵੇ।''

ਸੇਵਕ ਰਸ਼ਪਾਲ ਸਿੰਘ ਜੀ ਆਪਣੇ ਰੁਝੇਵਿਆਂ ਕਰਕੇ ਭੁੱਲ ਗਏ ਤੇ ਡਾਕਟਰ ਇਕਬਾਲ ਸਿੰਘ ਨੂੰ ਜਲਦੀ ਸਤਿਗੁਰੂ ਜੀ ਦਾ ਹੁਕਮ ਨਾ ਸੁਣਾ ਸਕੇ। ਉਸੇ ਰਾਤ ਡਾਕਟਰ ਇਕਬਾਲ ਸਿੰਘ ਨੂੰ ਜਲੰਧਰ ਤੋਂ **Eye Surgeon** ਡਾ. ਜਗਦੀਪ ਸਿੰਘ ਦਾ ਫੋਨ ਆਇਆ ਕਿ ''ਹੁਣੇ ਹੁਣੇ ਕਿਸੇ ਮਾਤਾ ਦੇ ਮਰਨ ਦੀ ਖਬਰ ਮਿਲੀ ਹੈ ਉਸਨੇ ਦੋਵੇਂ ਅੱਖਾਂ ਦਾਨ ਕੀਤੀਆਂ ਹੋਈਆਂ ਹਨ, ਜੇਕਰ ਏਥੇ ਕਿਸੇ ਸੱਜਣ ਨੂੰ ਅੱਖਾਂ ਚਾਹੀਦੀਆਂ ਹੋਣ ਤਾਂ ਮਰੀਜ ਨੂੰ ਲੈਕੇ ਛੇਤੀ ਜਲੰਧਰ ਹਸਪਤਾਲ ਆ ਜਾਓ।'' ਡਾਕਟਰ ਇਕਬਾਲ ਸਿੰਘ ਬਜੁਰਗਾਂ ਦੇ ਡੇਰੇ ਗਏ ਤੇ ਦੋ ਮਰੀਜ ਤਿਆਰ ਕਰ ਲਏ। ਬਿਰਧ ਆਸ਼ਰਮ ਤੋਂ ਵਾਪਸ ਆਉਂਦਿਆਂ ਸੰਤ ਰਸ਼ਪਾਲ ਜੀ ਮਿਲ ਗਏ ਤਾਂ ਉਹਨਾਂ ਨੇ ਡਾਕਟਰ ਇਕਬਾਲ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਦਾ ਹੁਕਮ ਕਹਿ ਸੁਣਾਇਆ। ਪਰ ਰਸ਼ਪਾਲ ਸਿੰਘ ਨੂੰ ਯਾਦ ਨਹੀਂ ਆਇਆ ਕਿ ਉਹ ਕਿਸੇ ਇਸਤਰੀ ਲਈ ਹੁਕਮ ਸੀ ਜਾਂ ਕਿਸੇ ਪੁਰਸ਼ ਲਈ। ਰਸਤੇ ਵਿਚ ਡਾਕਟਰ ਜੀ ਨੂੰ ਦੀਦਾਰ ਸਿੰਘ ਮਿਲ ਗਿਆ। ਉਸ ਨੇ ਆਪਣੇ ਫੁਫੜ ਸੰਤ ਫੁੰਮਣ ਸਿੰਘ ਬਾਰੇ ਫਿਰ ਯਾਦ ਦੁਆਇਆ ਕਿ ਗਰੀਬ ਨਿਵਾਜ਼ ਜੀ ਨੇ ਬਜੁਰਗਾਂ ਨੂੰ ਦਰਸ਼ਨ ਦਿੰਦੇ ਸਮੇਂ ਹੀ ਇਹ ਹੁਕਮ ਕੀਤਾ ਸੀ।

ਡਾਕਟਰ ਇਕਬਾਲ ਸਿੰਘ ਨੇ ਬਿਨਾ ਕਿਸੇ ਕਿਸਮ ਦੀ ਦੇਰੀ ਕੀਤੇ ਸੰਤ ਫੁੰਮਣ ਸਿੰਘ ਅਤੇ ਇਕ ਹੋਰ ਮਰੀਜ ਨੂੰ ਨਾਲ ਲਿਆ ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਕੇ ਉਹਨਾਂ ਨੂੰ ਜਲੰਧਰ ਹਸਪਤਾਲ ਲੈ ਗਏ।

ਸਵਾਮੀ ਸਤਿਆਨੰਦ ਹਸਪਤਾਲ ਜਲੰਧਰ ਦੇ ਡਾਕਟਰ ਜਗਦੀਪ ਆਪਣੇ ਇਕ ਹੋਰ ਸਹਿਯੋਗੀ ਡਾਕਟਰ ਨੂੰ ਨਾਲ ਲੈਕੇ ਮਰੀਜਾਂ ਦਾ ਹੀ ਇੰਤਜਾਰ ਕਰ ਰਹੇ ਸਨ। ਉਹਨਾਂ ਨੇ ਦੋ ਤਿੰਨ ਘੰਟਿਆਂ ਦੇ ਅੰਦਰ ਹੀ ਮਰੀਜਾਂ ਦੀਆਂ ਅੱਖਾਂ ਦਾ ਓਪਰੇਸ਼ਨ ਕਰਕੇ ਨਵੀਂ ਪੁਤਲੀ ਲਾ ਦਿਤੀ। ਡਾਕਟਰ ਇਕਬਾਲ ਸਿੰਘ ਤੇ ਉਹਨਾਂ ਦਾ ਬੇਟਾ ਗੁਰਪ੍ਰੀਤ ਸਿੰਘ ਬਾਹਰ ਬੈਠਾ ਟੈਲੀਵਿਜਨ ਤੇ ਓਪਰੇਸ਼ਨ ਦੀ ਕ੍ਰਿਆ ਦੇਖ ਰਹੇ ਸਨ। ਉਹਨਾਂ ਨੇ ਸਪੱਸ਼ਟ ਤੌਰ ਤੇ ਵੇਖਿਆ ਕਿ ਸੰਤ ਫੁੰਮਣ ਸਿੰਘ ਦੀ ਪੁਤਲੀ ਦੇ ਅੰਦਰ ਚਰਬੀ ਦੀ ਪਰਤ ਜੰਮ ਚੁਕੀ ਸੀ। ਜਿਸ ਕਰਕੇ ਆਪਰੇਸ਼ਨ ਸਫਲ ਹੋਣਾ ਨਾਮੁਮਕਿਨ ਸੀ। ਪਰ ਫਿਕਰ ਵੀ ਡਾਕਟਰ ਜੀ ਨੂੰ ਸਤਿਗੁਰੂ ਜੀ ਦੀ ਕ੍ਰਿਪਾ ਤੇ ਪੂਰਾ ਪੂਰਾ ਵਿਸ਼ਵਾਸ ਸੀ। ਉਹਨਾਂ ਨੂੰ ਤਸੱਲੀ ਸੀ ਕਿ ਸਤਿਗੁਰੂ ਜੀ ਨੇ ਕ੍ਰਿਪਾ ਕਰ ਹੀ ਦਿਤੀ ਹੋਈ ਹੈ। ਆਪਰੇਸ਼ਨ ਕਰਨ ਤੋਂ ਬਾਅਦ ਜਦੋਂ ਦੋਵੇਂ ਡਾਕਟਰ ਆਪਰੇਸ਼ਨ ਥੀਏਟਰ ਤੋਂ ਬਾਹਰ ਆਏ ਤਾਂ ਡਾਕਟਰ ਇਕਬਾਲ ਸਿੰਘ ਨੇ ਪੁੱਛਿਆ – ''ਕੀ ਆਪਰੇਸ਼ਨ ਸਫਲ ਰਿਹਾ ਹੈ ?'' ਤਾਂ ਦੋਵੇਂ ਡਾਕਟਰਾਂ ਨੇ ਨਾਂਹ ਵਿਚ ਸਿਰ ਹਿਲਾਉਂਦਿਆਂ ਕਿਹਾ ਕਿ ''ਅੱਖ ਦੀ ਰੋਸ਼ਨੀ ਆਉਣੀ ਮੁਸ਼ਕਲ ਹੈ ਪਰ ਜੇ ਸਤਿਗੁਰੂ ਜੀ ਕ੍ਰਿਪਾ ਕਰਨ ਤਾਂ ਅਸੰਭਵ ਤੋਂ ਸੰਭਵ ਹੋ ਸਕਦਾ ਹੈ।'' ਦੋ ਦਿਨ ਬਾਅਦ ਪੱਟੀ ਖੁਲ੍ਹਣੀ ਸੀ। ਡਾਕਟਰ ਇਕਬਾਲ ਸਿੰਘ ਜਲੰਧਰ ਤੋਂ ਸ੍ਰੀ ਭੈਣੀ ਸਾਹਿਬ ਆ ਗਏ ਤੇ ਦੂਸਰੇ ਦਿਨ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਆਪਰੇਸ਼ਨ ਦੀ ਸਫਲਤਾ ਵਾਸਤੇ ਅਰਦਾਸ ਕਰਦੇ ਰਹੇ। ਅਗਲੇ ਦਿਨ ਗਿਆਰਾਂ ਵਜਣ ਵਿਚ ਅਜੇ ਦੋ ਮਿੰਟ ਬਾਕੀ ਰਹਿੰਦੇ ਸਨ ਕਿ ਡਾਕਟਰ ਇਕਬਾਲ ਸਿੰਘ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਕੀਤੀ – ''ਹੇ ਗਰੀਬ ਨਿਵਾਜ਼, ਫੁੰਮਣ ਸਿੰਘ ਦੀ ਅੱਖ ਦਾ ਆਪਰੇਸ਼ਨ ਹੋ ਗਿਆ ਹੈ, ਕ੍ਰਿਪਾ ਆਪ ਜੀ ਨੇ ਹੀ ਕਰਨੀ ਹੈ।'' ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ – ''ਉਸਦੀ ਅੱਖ ਤਾਂ ਠੀਕ ਹੋ ਗਈ ਹੈ ਤੇ ਉਸਨੂੰ ਦਿੱਸਣ ਲੱਗ ਪਿਆ ਹੈ।''

ਸਵਾ ਗਿਆਰਾਂ ਵਜੇ ਜਲੰਧਰ ਤੋਂ ਡਾਕਟਰ ਜਗਦੀਪ ਦਾ ਫੋਨ ਆਇਆ ਤਾਂ ਡਾਕਟਰ ਇਕਬਾਲ ਸਿੰਘ ਨੇ ਪੁੱਛਿਆ – ''ਕੀ ਪੱਟੀ ਖੁਲ੍ਹ ਗਈ ਹੈ ?'' ਜਵਾਬ ਮਿਲਿਆ – ''ਪੱਟੀ ਵੀ ਖੁਲ੍ਹ ਗਈ ਹੈ ਤੇ ਉਸਨੂੰ ਸਭ ਕੁੱਝ ਦਿੱਸਣ ਵੀ ਲੱਗ ਪਿਆ ਹੈ।'' ਫਿਰ ਇਕਬਾਲ ਸਿੰਘ ਨੇ ਪੁੱਛਿਆ – ''ਪੱਟੀ ਕਿੰਨੇ ਵਜੇ ਖੋਲ੍ਹੀ ਸੀ ?'' ਡਾਕਟਰ ਜਗਦੀਪ ਨੇ ਕਿਹਾ – ''ਪੱਟੀ ਪੂਰੇ ਗਿਆਰਾਂ ਵਜੇ ਖੋਲ੍ਹੀ ਸੀ।''

ਹੁਣ ਡਾਕਟਰ ਇਕਬਾਲ ਸਿੰਘ ਨੂੰ ਗਿਆਨ ਹੋਇਆ ਕਿ ਸਤਿਗੁਰਾਂ ਨੇ ਦੋ ਮਿੰਟ ਪਹਿਲਾਂ ਹੀ ਆਪਣੇ ਬਚਨਾਂ ਦੁਆਰਾ ਸਿੱਧ ਕਰ ਦਿਤਾ ਸੀ ਕਿ ਗਰੀਬ ਨਿਵਾਜ਼ ਜੀ ਨੇ ਆਪਣੀ ਕ੍ਰਿਪਾ ਤਾਂ ਉਸੇ ਵਕਤ ਹੀ ਕਰ ਦਿਤੀ ਸੀ, ਜਿਸ ਵਕਤ ਉਹਨਾਂ ਨੇ ਸੰਤ ਫੁੰਮਣ ਸਿੰਘ ਹੁਰਾਂ ਨੂੰ ਆਪਰੇਸ਼ਨ ਕਰਨ ਲਈ ਜਲੰਧਰ ਭੇਜਿਆ ਸੀ। ਡਾਕਟਰ ਨੇ ਮਨ ਹੀ ਮਨ ਕਿਹਾ – ''ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਆਪ ਜੀ ਦੀ ਲੀਲਾ ਅਪਰੰਪਾਰ ਹੈ।''

## ਹੋਰ ਸਾਖੀ :–

ਸੰਨ 1971 ਤੋਂ ਡਾਕਟਰ ਇਕਬਾਲ ਸਿੰਘ ਸੰਤ ਨਗਰ ਵਿਖੇ ਆਯੁਰਵੈਦਿਕ ਪੱਧਤੀ ਦੁਆਰਾ ਇਲਾਜ ਕਰ ਰਹੇ ਸਨ। ਆਪਣੇ ਨਾਮਧਾਰੀ ਦਵਾਖਾਨੇ ਦੇ ਪਿੱਛੇ ਹੀ ਉਹਨਾਂ ਦਾ ਘਰ ਸੀ। ਇਕ ਦਿਨ ਡਾਕਟਰ ਜੀ ਨੇ ਸ੍ਰੀ ਭੈਣੀ ਸਾਹਿਬ ਜਾਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਪਰਸਣ ਦਾ ਮਨ ਬਣਾਇਆ। ਉਹ ਘਰੋਂ ਆਪਣਾ ਬੈਗ ਲੈਕੇ ਚਲ ਪਏ। ਬੱਸ ਅੱਡੇ ਤੇ ਪਹੁੰਚੇ ਹੀ ਸਨ ਕਿ ਬੱਸ ਤਿਆਰ ਖੜ੍ਹੀ ਸੀ। ਡਾਕਟਰ ਸਾਹਿਬ ਨੂੰ ਜਲ ਵਰਤਣ ਦੀ ਹਾਜ਼ਤ ਜੋਰ ਪਕੜਣ ਲਗੀ। ਉਹਨਾਂ ਸੋਚਿਆ ਕਿ ਜੇਕਰ ਉਹ ਜਲ ਵਰਤਣ ਲਈ ਜਾਂਦੇ ਹਨ ਤਾਂ ਬੱਸ ਛੁੱਟ ਜਾਵੇਗੀ। ਫੇਰ ਬੱਸ ਪਿੰਡਾਂ ਵਿਚ ਮਿਲਣੀ ਵੀ ਔਖੀ ਸੀ। ਇਸ ਕਰਕੇ ਉਹ ਦੌੜਕੇ ਬੱਸ ਤੇ ਜਾ ਚੜ੍ਹੇ। ਬੱਸ ਨੇ ਸਿਰਸੇ ਪਹੁੰਚਦਿਆਂ ਡੇਢ ਘੰਟਾ ਲਾਇਆ। ਡਾਕਟਰ ਸਾਹਿਬ ਨੇ ਆਪਣਾ ਪਿਸ਼ਾਬ ਰੋਕੀ ਰੱਖਿਆ। ਜਦੋਂ ਉਹ ਸਿਰਸੇ ਬੱਸ ਅੱਡੇ ਤੇ ਪਹੁੰਚੇ ਤਾਂ ਬੱਸ ਉਥੇ ਵੀ ਲੁਧਿਆਣੇ ਜਾਣ ਲਈ ਤਿਆਰ ਖੜ੍ਹੀ ਸੀ। ਹੁਣ ਡਾਕਟਰ ਸਾਹਿਬ ਕੀ ਕਰਨ ? ਹੋਰ ਪਿਸ਼ਾਬ ਰੋਕ ਨਹੀਂ ਸਨ ਸਕਦੇ। ਇਸ ਕਰਕੇ

ਉਹਨਾਂ ਨੇ ਡਰਾਈਵਰ ਦੇ ਬਰਾਬਰ ਵਾਲੀ ਸੀਟ ਤੇ ਆਪਣੀ ਰੁਮਾਲੀ ਵਿਛਾਈ, ਸੀਟ ਮੱਲਣ ਲਈ ਤੇ ਆਪ ਜਲ ਵਰਤਣ ਲਈ ਚਲੇ ਗਏ। ਜਲ ਵਰਤ ਕੇ ਵਾਪਸ ਆਏ ਤਾਂ ਬੱਸ ਚਲ ਚੁੱਕੀ ਸੀ। ਡਾਕਟਰ ਜੀ ਨੇ ਆਪਣਾ ਬੈਗ ਚੁੱਕਿਆ ਤੇ ਬੱਸ ਅੱਡੇ ਤੇ ਹੀ ਇਕ ਬੈਂਚ 'ਤੇ ਬੈਠਕੇ ਦੂਸਰੀ ਬੱਸ ਦੀ ਇੰਤਜਾਰ ਕਰਨ ਲੱਗੇ। ਉਥੇ ਬੈਠਿਆਂ ਬੈਠਿਆਂ ਡਾਕਟਰ ਜੀ ਦੀ ਅੱਖ ਲਗ ਗਈ ਤਾਂ ਸੁਪਨੇ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ ਤੇ ਬਚਨ ਕੀਤਾ – ''ਜੋ ਸਤਿਗੁਰੂ ਕਰਦਾ ਹੈ ਉਹ ਠੀਕ ਹੀ ਕਰਦਾ ਹੈ।'' ਦਸ-ਬਾਰ੍ਹਾਂ ਮਿੰਟਾਂ ਬਾਅਦ ਇਕ ਬਰਨਾਲਾ ਜਾਣ ਵਾਲੀ ਬੱਸ ਆ ਗਈ। ਡਾਕਟਰ ਸਾਹਿਬ ਉਸ ਬੱਸ ਵਿਚ ਸਵਾਰ ਹੋ ਗਏ। ਮਾਨਸਾ ਬੱਸ ਅੱਡੇ ਤੇ ਦੋਵੇਂ ਬੱਸਾਂ ਤਕਰੀਬਨ ਇਕੱਠੀਆਂ ਹੀ ਪਹੁੰਚੀਆਂ।

ਅੱਗੇ ਚਲਕੇ ਪਹਿਲੀ ਬੱਸ ਜਿਸ ਤੇ ਰੁਮਾਲੀ ਰੱਖਕੇ ਸੀਟ ਮੱਲੀ ਸੀ, ਦਾ ਸਟੇਅਰਿੰਗ ਫੇਲ੍ਹ ਹੋ ਗਿਆ ਤੇ ਬੱਸ ਨਹਿਰ ਵਿਚ ਡਿਗਦੇ ਡਿਗਦੇ ਬਚੀ। ਪੁਲ ਪਾਰ ਕਰਕੇ ਬੱਸ ਇਕ ਕਿੱਕਰ ਦੇ ਦਰਖਤ ਨਾਲ ਟਕਰਾ ਗਈ। ਪਿੱਛੇ ਪਿੱਛੇ ਡਾਕਟਰ ਇਕਬਾਲ ਸਿੰਘ ਵਾਲੀ ਬੱਸ ਵੀ ਆ ਰਹੀ ਸੀ। ਉਹ ਉਸ ਘਟਨਾ ਸਥਲ ਤੇ ਆਕੇ ਰੁਕ ਗਈ। ਡਾਕਟਰ ਇਕਬਾਲ ਸਿੰਘ ਨੇ ਅਗਲੀਆਂ ਸਵਾਰੀਆਂ ਦੀ ਮਦਦ ਕਰਨ ਲਈ ਜਦ ਬੱਸ ਦਾ ਦਰਵਾਜਾ ਖੋਲ੍ਹਿਆ ਤਾਂ ਕੀ ਵੇਖਦਾ ਹੈ ਕਿ ਡ੍ਰਾਈਵਰ ਦੇ ਬਰਾਬਰ ਵਾਲੀ ਫਰੰਟ ਸੀਟ ਤੇ (ਜਿਥੇ ਡਾਕਟਰ ਸਾਹਿਬ ਨੇ ਆਪਣੀ ਰੁਮਾਲੀ ਵਿਛਾਈ ਸੀ) ਜਿਹੜੀ ਸਵਾਰੀ ਬੈਠੀ ਸੀ, ਉਹ ਖਤਮ ਹੋ ਚੁਕੀ ਸੀ। ਡਾਕਟਰ ਸਾਹਿਬ ਨੂੰ ਹੁਣ ਇਹ ਗਿਆਨ ਹੋਇਆ ਕਿ ਸੱਚੇ ਪਾਤਸ਼ਾਹ ਜੀ ਨੇ ਕਿਸ ਤਰ੍ਹਾਂ ਉਸਨੂੰ ਪਿਸ਼ਾਬ ਕਰਨ ਦੇ ਬਹਾਨੇ ਰੋਕੀ ਰੱਖਿਆ। ਕਿਸ ਤਰ੍ਹਾਂ ਬੱਸ ਖੁੰਝ ਗਈ ਤੇ ਉਸ ਸੀਟ ਤੇ ਕੋਈ ਹੋਰ ਆ ਬੈਠਾ। ਕਿਸ ਤਰ੍ਹਾਂ ਉਨ੍ਹਾਂ ਨੇ ਡਾਕਟਰ ਇਕਬਾਲ ਸਿੰਘ ਤੋਂ ਉਸ ਸੰਕਟ ਦੀ ਘੜੀ ਨੂੰ ਟਾਲਿਆ ਸੀ। ਸਤਿਗੁਰੂ ਤੇ ਸਭਨਾਂ ਵਾਸਤੇ ਹੁੰਦਾ ਹੀ ਹੈ। ਪਰ ਉਹਨਾਂ ਡਾਕਟਰ ਇਕਬਾਲ ਸਿੰਘ ਪਾਸੋਂ ਬੜਿਆਂ ਦਾ ਭਲਾ ਕਰਾਉਣਾ ਸੀ।

**ਹੋਰ ਸਾਖੀ :-**

ਡਾਕਟਰ ਇਕਬਾਲ ਸਿੰਘ ਦਾ ਕਹਿਣਾ ਹੈ ਕਿ ਸੰਨ 1998 ਵਿਚ ਕਨੈਡਾ ਤੋਂ ਸੂਬਾ ਰੇਸ਼ਮ ਸਿੰਘ ਜੀ ਸ੍ਰੀ ਭੈਣੀ ਸਾਹਿਬ ਆਏ ਤੇ ਉਹਨਾਂ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ ਕੀਤੀ – ''ਹੁਣ ਉਹ ਏਅਰ ਕੰਡੀਸ਼ਨਿੰਗ ਅਤੇ ਫ੍ਰਿਜ ਰੈਫਰੀਜਰੇਸ਼ਨ ਦਾ ਭਾਰਾ ਕੰਮ ਨਹੀਂ ਕਰ ਸਕਦੇ। ਆਪ ਕ੍ਰਿਪਾ ਕਰਕੇ ਮੈਨੂੰ ਨੈਚਰੋਥੇਰੋਪੀ ਦਾ ਕੰਮ ਸਿਖਾਓ।'' ਸੱਚੇ ਪਾਤਸ਼ਾਹ ਜੀ ਨੇ ਡਾਕਟਰ ਇਕਬਾਲ ਸਿੰਘ ਨੂੰ ਹੁਕਮ ਕੀਤਾ ਕਿ ''ਉਹ ਢਾਈ ਤਿੰਨ ਮਹੀਨੇ ਵਿਚ ਸੂਬਾ ਰੇਸ਼ਮ ਸਿੰਘ ਨੂੰ ਕੰਮ ਸਿਖਾਏ।'' ਡਾਕਟਰ ਇਕਬਾਲ ਸਿੰਘ ਨੇ ਨਿਮਰਤਾ ਸਹਿਤ ਕਿਹਾ – ''ਗਰੀਬ ਨਿਵਾਜ਼, ਸੂਬਾ ਜੀ ਨੈਚਰੋਥੈਰੋਪੀ ਸਿਖਕੇ ਆਪਣੀ ਪ੍ਰੈਕਟਿਸ ਵੀ ਕਰਨੀ ਚਾਹੁੰਦੇ ਹਨ। ਇਕ ਤਰੀਕਾ ਹੈ ਜਿਸ ਨਾਲ ਦੋਵੇਂ ਕੰਮ ਆਸਾਨ ਹੋ ਜਾਣਗੇ। ਜੇ ਮੈਂ ਇਹਨਾਂ ਕੋਲ ਕੈਨੇਡਾ ਜਾਕੇ ਮੈਡੀਕਲ ਕੈਂਪ ਲਗਾਵਾਂ ਤੇ ਉਥੇ ਕੁਝ ਦਿਨ ਰਹਿਕੇ ਇਹਨਾਂ ਦੇ ਸਾਹਮਣੇ ਲੋਕਾਂ ਦਾ ਨੈਚਰੋਥੈਰੋਪੀ ਨਾਲ ਲੋਕਾਂ ਦਾ ਇਲਾਜ ਕਰਾਂ ਤਾਂ ਇਹ ਵੀ ਕੰਮ ਸਿਖ ਲੈਣਗੇ ਤੇ ਇਹਨਾਂ ਦੀ ਪ੍ਰੈਕਟਿਸ ਵੀ ਸ਼ੁਰੂ ਹੋ ਜਾਵੇਗੀ।''

ਇਹ ਸੁਝਾਅ ਪ੍ਰਵਾਨ ਹੋ ਗਿਆ ਤੇ ਸੂਬਾ ਜੀ ਨੂੰ ਇਹ ਤਜਵੀਜ਼ ਪਸੰਦ ਆਈ। ਹੁਣ ਪ੍ਰਸ਼ਨ ਇਹ ਸੀ ਕਿ ਕੈਨੇਡਾ ਦਾ ਵੀਜ਼ਾ ਬਿਨਾ ਸਪੋਂਸਰਸ਼ਿੱਪ ਦੇ ਕਿੱਦਾਂ ਮਿਲੇ ? ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਡਾਕਟਰ ਇਕਬਾਲ ਸਿੰਘ ਨੇ ਮਨਚੰਦਾ ਜੀ ਨੂੰ ਅਮਰੀਕਾ ਦੇ ਵੀਜ਼ੇ ਵਾਸਤੇ ਬੇਨਤੀ ਕੀਤੀ। ਉਸਨੇ ਆਨਾਕਾਨੀ ਕਰ ਦਿਤੀ। ਨਾ ਸਪੋਂਸ਼ਰਸ਼ਿੱਪ ਦੁਆਈ ਅਤੇ ਨਾ ਹੀ ਵੀਜ਼ਾ। ਡਾਕਟਰ ਇਕਬਾਲ ਸਿੰਘ ਨਿਰਾਸ਼ ਹੋਕੇ ਰਮੇਸ਼ ਨਗਰ ਗੁਰਦੁਆਰੇ ਆ ਗਏ ਤੇ ਆਪਣੇ ਬਿਸਤਰੇ ਤੇ ਲੇਟ ਗਏ। ਉਦਾਸੀ ਤੇ ਨਿਰਾਸ਼ਾ ਦੇ ਕਾਰਨ ਡਾ. ਇਕਬਾਲ ਸਿੰਘ ਨੂੰ ਨੀਂਦ ਕਿੱਥੇ ? ਆਖਰ ਰਾਤ ਦੇ ਇਕ ਵਜੇ ਦੇ ਕਰੀਬ ਉਹਨਾਂ ਨੂੰ ਨੀਂਦ ਆ ਗਈ। ਸੁਪਨੇ ਵਿਚ ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ ਅਤੇ ਬਚਨ ਕੀਤਾ – ''ਇੰਗਲੈਂਡ ਦਾ ਵੀਜ਼ਾ ਲਗਵਾ ਲੈ, ਅੰਬੈਸੀ ਵਿਚ ਤੇਰੀ ਇੰਤਜਾਰ ਹੋ ਰਹੀ ਹੈ।''

ਉਸੇ ਸਮੇਂ ਡਾਕਟਰ ਇਕਬਾਲ ਸਿੰਘ ਉਠ ਗਏ ਤੇ ਬੈਸਮੈਂਟ ਵਿਚ ਗਏ। ਉਥੇ ਕੁੱਝ ਲੋਕ ਵੀਜ਼ਾ ਲਗਵਾਉਣ ਲਈ ਆਏ ਸੁੱਤੇ ਪਏ ਸਨ। ਡਾਕਟਰ ਸਾਹਿਬ ਨੇ ਉਹਨਾਂ ਨੂੰ ਕਿਹਾ ਕਿ ਉਹ ਹੁਣੇ ਹੀ ਇਸ਼ਨਾਨ ਕਰਕੇ ਆਉਂਦੇ ਹਨ। ਉਹ ਉਹਦੇ ਨਾਲ ਬ੍ਰਿਟਿਸ਼ ਐਬੈਸੀ ਚਲਣ, ਪਰ ਕੋਈ ਵੀ ਜਾਣ ਲਈ ਤਿਆਰ ਨਾ ਹੋਇਆ। ਡਾਕਟਰ ਇਕਬਾਲ ਸਿੰਘ ਨੂੰ ਆਪਣੇ ਗੁਰੂ ਤੇ ਪੂਰਾ ਭਰੋਸਾ ਸੀ। ਉਸਨੂੰ ਪੂਰਾ ਵਿਸ਼ਵਾਸ ਸੀ ਕਿ ਕ੍ਰਿਪਾ ਤੇ ਹੋ ਹੀ ਚੁੱਕੀ ਹੈ, ਹੁਣ ਤਾਂ ਸਿਰਫ ਅੰਬੈਸੀ ਜਾਣ ਦੀ ਜਰੂਰਤ ਸੀ।

ਡਾਕਟਰ ਇਕਬਾਲ ਸਿੰਘ ਇਸ਼ਨਾਨ ਕਰਕੇ ਅੱਧੀ ਰਾਤ ਨੂੰ ਦੋ ਵਜੇ ਹੀ ਸੜਕ ਤੇ ਆ ਗਏ। ਕਿਉਂਕਿ ਅੰਬੈਸੀ ਵਿਚ ਵੀਜ਼ਾ ਲੈਣ ਵਾਲਿਆਂ ਦੀਆਂ ਲਾਈਨਾਂ ਰਾਤ ਨੂੰ ਹੀ ਲੱਗ ਜਾਂਦੀਆਂ ਹਨ। ਉਹਨਾਂ ਨੇ ਆਟੋ ਰਿਕਸ਼ਾ ਲਿਆ ਤੇ ਤਿੰਨ ਵਜੇ ਅੰਬੈਸੀ ਪਹੁੰਚ ਗਏ। ਕੁੱਝ ਲੋਕ ਲਾਈਨ ਵਿਚ ਲਗੇ ਹੋਏ ਸਨ। ਡਾਕਟਰ ਸਾਹਿਬ ਵੀ ਲਾਈਨ ਵਿਚ ਲਗ ਗਏ। ਕਰੀਬ ਦਸ ਵਜੇ ਡਾਕਟਰ ਸਾਹਿਬ ਦੀ ਵਾਰੀ ਆਈ। ਇਕ ਔਰਤ ਅਫਸਰ ਨੇ ਉਹਨਾਂ ਦਾ ਇੰਟਰਵਿਊ ਲਿਆ।

ਉਸ ਔਰਤ ਅਫਸਰ ਨੇ ਆਉਂਦਿਆਂ ਹੀ ਸ੍ਰੀ ਸਤਿਗੁਰੂ ਜੀ ਦੇ ਕਹੇ ਸੁਪਨੇ ਵਾਲੇ ਬਚਨ ਹੀ ਦੁਹਰਾਏ। ਉਸ ਨੇ ਕਿਹਾ – ''ਏਥੇ ਤਾਂ ਤੁਹਾਡੀ ਹੀ ਇੰਤਜਾਰ ਹੋ ਰਹੀ ਸੀ।'' ਕੁੱਝ ਹੀ ਮਿੰਟਾਂ ਵਿਚ ਇੰਗਲੈਂਡ ਦਾ ਵੀਜ਼ਾ ਬਿਨਾ ਕਿਸੇ ਸਿਫਾਰਸ ਦੇ ਮਿਲ ਗਿਆ। ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

# ਗਰੀਬ ਨਿਵਾਜ਼ ਗੁਸਈਆ ਮੇਰਾ

**ਸੰਬੰਧਤ ਸੰਤ ਜਗਤ ਸਿੰਘ ਜੀ**

ਸੰਤ ਜਗਤ ਸਿੰਘ ਜੀ ਕਪੜੇ ਸੀਊਣ ਦਾ ਕੰਮ ਸ੍ਰੀ ਭੈਣੀ ਸਾਹਿਬ ਕਰਦੇ ਸਨ। ਨਾਮਧਾਰੀ ਪੰਥ ਦਾ ਬੱਚਾ ਬੱਚਾ ਉਨ੍ਹਾਂ ਨੂੰ ਜਾਣਦਾ ਹੈ, ਉਹਨਾਂ ਨੇ ਆਪਣੇ ਜੀਵਨ ਕਾਲ ਵਿਚ ਬੇਹਿਸਾਬ ਕਪੜੇ ਸੀਊਤੇ ਹਨ। ਆਪ 'ਨਾਮਧਾਰੀ ਦਰਜੀ' ਕਰਕੇ ਮਸ਼ਹੂਰ ਸਨ।

ਨਾਰੋਵਾਲ ਜਿਲਾ ਸਿਆਲਕੋਟ ਵਿਚ ਹੋਲਾ ਹੋਣਾ ਨੀਯਤ ਹੋਇਆ। ਸਤਿਗੁਰੂ ਜੀ ਨੇ ਸੰਤ ਜਗਤ ਸਿੰਘ ਜੀ ਨੂੰ ਬੁਲਾਇਆ। ਸੰਤ ਜੀ ਦੇ ਵੱਡੇ ਭਾਈ ਨੇ ਸੰਤਾਂ ਨੂੰ ਇਕ ਪੁਰਾਣੀ ਜਿਹੀ ਸਿਲਾਈ ਮਸ਼ੀਨ ਦਿਤੀ ਹੋਈ ਸੀ। ਜਿਸ ਨਾਲ ਸੰਤ ਜੀ ਖੱਦਰ ਦੇ ਮੋਟੇ ਠਿਲ੍ਹੇ ਕਪੜੇ ਹੀ ਸੀਉਂਦੇ ਸਨ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਹ ਉਸੇ ਹੀ ਪੁਰਾਣੀ ਜਿਹੀ ਮਸ਼ੀਨ ਨੂੰ ਲੈ ਕੇ ਨਾਰੋਵਾਲ ਪਹੁੰਚ ਗਏ। ਪੁਰਾਣੀ ਮਸ਼ੀਨ ਨਾਲ ਔਖੇ ਹੋ ਕੇ ਕੰਮ ਕਰਦਿਆਂ ਨੂੰ ਵੇਖ ਕੇ ਸਤਿਗੁਰੂ ਜੀ ਦਾ ਮਨ ਪਸੀਜ ਗਿਆ। ਉਹਨਾਂ ਨੇ ਉਸੇ ਵੇਲੇ ਨਵੀਂ ਸਿੰਗਰ ਦੀ ਮਸ਼ੀਨ ਜਿਹੜੀ ਉਸ ਵੇਲੇ ਜਰਮਨੀ ਤੋਂ ਆਉਂਦੀ ਸੀ, ਲੈਕੇ ਦਿਤੀ। ਉਸ ਮਸ਼ੀਨ ਨੂੰ ਸੰਤ ਜੀ ਨੇ ਅਜੇ ਤਕ ਸੰਭਾਲ ਕੇ ਰੱਖਿਆ ਹੋਇਆ ਹੈ। ਸੰਤ ਏਹਨਾਂ ਸਤਿਗੁਰਾਂ ਦੇ ਵੀ ਸਾਰੀ ਉਮਰ ਬਸਤਰ ਸੀਉਂਦੇ ਰਹੇ ਹਨ। ਸਤਿਗੁਰੂ ਜੀ ਨੇ ਆਪ ਕ੍ਰਿਪਾ ਕਰਕੇ ਬਾਹਰੋਂ ਦਰਜੀ ਸੱਦਕੇ ਸੰਤਾਂ ਨੂੰ ਜੁਰਾਬਾਂ ਸੀਊਣੀਆਂ ਸਿਖਾਈਆਂ। ਸੰਤ ਜੀ ਬੜੇ ਹੀ ਮਿਠਬੋਲੜੇ ਹਨ। ਬੜੇ ਹੀ ਸਹਿਜ ਸੁਭਾ ਨਾਲ ਗੱਲ ਕਰਦੇ ਹਨ।

ਇਕ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਹਾ ਕਿ ''ਹੁਣ ਤੁਸੀਂ ਕਪੜੇ ਸੀਊਣਾ ਛੱਡ ਦਿਓ। ਤੁਸੀਂ ਬਹੁਤ ਸੇਵਾ ਕੀਤੀ ਹੈ। ਤੁਹਾਨੂੰ ਇਕ ਹਜਾਰ ਰੁਪਏ ਮਹੀਨੇ ਦੀ ਪੈਨਸ਼ਨ ਮਿਲਿਆ ਕਰੇਗੀ।''

ਸੰਤਾਂ ਨੇ ਬੜੀ ਅਧੀਨਗੀ ਨਾਲ ਉਤਰ ਦਿਤਾ - ''ਇਹ ਤੇ ਆਪ ਜੀ ਦੀ ਹੀ ਕ੍ਰਿਪਾ ਹੈ, ਮੈਂ ਵਿਹਲਾ ਨਹੀਂ ਬੈਠ ਸਕਦਾ। ਨਾਲੇ ਸਿੱਖ ਜਿਹੜੇ ਪਹਿਲਾਂ ਦੇ ਮਿੱਤਰ ਹਨ, ਉਹ ਛੱਡਦੇ ਹੀ ਨਹੀਂ।'' ਸੋ ਸੰਤ ਜੀ ਆਪਣੀ ਕਿਰਤ ਨਹੀਂ ਛੱਡ ਸਕੇ। ਸਤਿਗੁਰੂ ਵਾਸਤੇ ਹੀ ਗੁਰਬਾਣੀ ਵਿਚ ਲਿਖਿਆ ਹੈ ਕਿ -''ਕੋਟ ਬ੍ਰਹਮੰਡ ਕੋ ਠਾਕਰ ਸੁਆਮੀ ਸਰਬ ਜੀਆਂ ਕਾ ਦਾਤਾ ਰੇ ॥''



# ਅੱਜ ਦੀ ਗੱਦੀ ਦੇ ਆਪ ਮਾਲਕ ਹੋ

ਸੰਬੰਧਤ ਸੰਤ ਬਜਿੰਦਰ ਸਿੰਘ ਖਰਬੰਦਾ, ਬੈਂਕਾਕ

ਇਹ ਸਾਖੀ ਖਰਬੰਦਾ ਜੀ ਨੇ 13-14 ਜੁਲਾਈ 2001 ਨੂੰ ਬੈਂਕਾਕ ਵਿਖੇ ਸੁਣਾਈ -

ਸ੍ਰ. ਬਜਿੰਦਰ ਸਿੰਘ ਖਰਬੰਦਾ ਦਾ ਪ੍ਰਵਾਰ ਉਹਨਾਂ ਦੇ ਦਾਦਾ ਜੀ ਦੇ ਸਮੇਂ ਤੋਂ ਹੀ ਨਾਮਧਾਰੀ ਸਜਿਆ ਹੋਇਆ ਹੈ। ਦਾਦਾ ਜੀ ਦਾ ਸਵਗਵਾਸ ਸ੍ਰੀ ਭੈਣੀ ਸਾਹਿਬ ਹੀ ਹੋਇਆ ਸੀ। ਇਹਨਾਂ ਦੇ ਪਿਤਾ ਸੰਤ ਅਮਰ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਜੁੜੇ ਹੋਏ ਸਨ। ਉਹ ਤਾਂ ਸੱਚੇ ਪਾਤਸ਼ਾਹ ਜੀ ਨਾਲ ਦੌਰਿਆਂ ਸਮੇਂ ਵੀ ਨਾਲ ਜਾਂਦੇ ਸਨ। ਇਕ ਵਾਰੀ ਬੈਂਕਾਕ ਵੀ ਸੰਤ ਅਮਰ ਸਿੰਘ ਹੁਰੀਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਹੀ ਆਏ।

ਕੋਈ ਦੋ ਸਾਲ ਪਹਿਲਾਂ ਦੀ ਘਟਨਾ ਹੈ। ਖਰਬੰਦਾ ਜੀ ਨੂੰ ਦਿਲ ਦਾ ਦੌਰਾ ਪੈ ਗਿਆ ਤੇ ਬੇਹੋਸ਼ ਹੋ ਗਏ। ਉਸ ਵਕਤ ਉਹ ਆਪਣੀ ਦੁਕਾਨ ਵਿਚ ਬੈਠੇ ਸਨ। ਉਹਨਾਂ ਨੂੰ ਉਹਨਾਂ ਦਾ ਛੋਟਾ ਲੜਕਾ ਜਲਦੀ ਨਾਲ ਮਿਸ਼ਨ ਹਸਪਤਾਲ ਲੈ ਗਿਆ। ਡਾਕਟਰਾਂ ਨੇ ਦੋ ਦਿਨ ਦੇ ਚੈਕ-ਅੱਪ ਤੋਂ ਬਾਅਦ ਛੁੱਟੀ ਦੇ ਦਿਤੀ। ਕੋਈ ਪਤਾ ਨਾ ਲੱਗ ਸਕਿਆ ਕਿ ਕੀ ਤਕਲੀਫ ਹੈ ? ਇਹ ਘਟਨਾ 17 ਮਈ 1999 ਦੀ ਹੈ। ਕੁੱਝ ਦਿਨਾਂ ਬਾਅਦ ਫਿਰ ਬੇਹੋਸ਼ ਹੋ ਗਏ। ਦੁਬਾਰਾ ਮਿਸ਼ਨ ਹਸਪਤਾਲ ਵਿਚ ਲਿਜਾਇਆ ਗਿਆ। ਕਿਸੇ ਤਰ੍ਹਾਂ ਇਹਨਾਂ ਦੀ ਲੜਕੀ ਸੁਨੀਤਾ ਨੂੰ ਇਹਨਾਂ ਦੇ ਬਿਮਾਰ ਹੋਣ ਦੀ ਖਬਰ ਮਿਲੀ ਤਾਂ ਉਹ ਚੰਗਮਈ ਤੋਂ ਬੈਂਕਾਕ ਆ ਗਈ। ਡਾਕਟਰਾਂ ਨੇ ਮੈਡੀਕਲ ਰਿਕਾਰਡ ਵੇਖਕੇ ਕਿਹਾ ਕਿ ਕੋਈ ਦਿਮਾਗੀ ਬਿਮਾਰੀ ਨਹੀਂ ਹੈ । ਸ਼ੱਕ ਸੀ ਕਿ ਕੋਈ ਦਿਲ ਦੀ ਬਿਮਾਰੀ ਹੈ। ਟੈਸਟਾਂ ਤੋਂ ਬਾਅਦ ਦਿਲ ਦੀ ਤਕਲੀਫ ਸਾਹਮਣੇ ਆ ਗਈ।

ਦਿਲ ਦਾ ਮੇਜਰ ਓਪਰੇਸ਼ਨ ਹੋਣਾ ਜਰੂਰੀ ਸੀ। ਕਿਉਂਕਿ ਖੂਨ ਪਹੁੰਚਾਉਣ ਵਾਲੀਆਂ ਨਸਾਂ ਬੰਦ ਹੋ ਚੁਕੀਆਂ ਸਨ। ਖਰਬੰਦਾ ਜੀ ਨੇ ਡਾਕਟਰਾਂ ਨੂੰ ਕਿਹਾ ਕਿ ''ਮੈਂ ਮਰਨ ਤੋਂ ਡਰਦਾ ਨਹੀਂ ਹਾਂ। ਮੈਨੂੰ ਦੱਸੋ ਕਿ ਮੇਰੇ ਬਚਣ ਦੀ ਕਿੰਨੀ ਕੁ ਉਮੀਦ ਹੈ ?'' ਡਾਕਟਰਾਂ ਨੇ ਕਿਹਾ ਕਿ 60% ਕੋਈ ਉਮੀਦ ਨਹੀਂ ਹੈ ਤੇ 40% ਹੈ।

ਤੀਜਾ ਦੌਰਾ ਪੈਣ ਤੇ ਫਿਰ ਹਸਪਤਾਲ ਲਿਜਾਇਆ ਗਿਆ। ਬੈਂਕਾਕ ਵਿਖੇ ਇਕ ਥਾਈ ਡਾਕਟਰ ਹਨ - ਡਾਕਟਰ ਰਿਥੁਮ ਜੋ ਬਹੁਤ ਮੰਨੇ ਹੋਏ ਡਾਕਟਰ ਹਨ। ਉਹ ਬੜੇ ਮੰਨੇ ਪ੍ਰਮੰਨੇ ਸਰਜਨ ਹਨ। ਡਾਕਟਰ ਨੇ ਦੱਸਿਆ ਕਿ ਸਾਢੇ ਤਿੰਨ ਲੱਖ ਬਾਟ ਜੋ ਥਾਈ ਕਰੰਸੀ ਹੈ, ਖਰਚ ਆਵੇਗੀ। ਖਰਬੰਦਾ ਜੀ ਸ਼ੂਗਰ ਦੇ ਮਰੀਜ ਸਨ। ਸ਼ੂਗਰ ਵੀ ਕੰਟਰੋਲ ਕਰ ਲਈ ਗਈ। ਓਪਰੇਸ਼ਨ ਦੀ ਤਿਆਰੀ ਹੋ ਗਈ। ਸਾਰੇ ਲੋਕ ਇੰਤਜਾਰ ਕਰ ਰਹੇ ਸਨ ਕਿ ਖਰਬੰਦਾ ਜੀ ਦੇ ਸਹੁਰਾ ਸਾਹਿਬ ਸੇਠ ਸ਼ਮਸ਼ੇਰ ਸਿੰਘ ਜੀ ਨਰੂਲਾ ਦੇ ਆਉਣ ਤੋਂ ਬਾਅਦ ਹੀ ਖਰਬੰਦਾ ਜੀ ਨੂੰ ਓਪਰੇਸ਼ਨ ਥੀਏਟਰ ਵਿਚ ਲਿਜਾਇਆ ਜਾਵੇ। ਥੋੜ੍ਹੇ ਸਮੇਂ ਵਿਚ ਸੇਠ ਜੀ ਵੀ ਹਸਪਤਾਲ ਪਹੁੰਚ ਗਏ। ਉਹਨਾਂ ਨੇ ਭਗਉਤੀਆਂ ਦੀ ਮਾਲਾ ਦੀ ਅਰਦਾਸ ਕੀਤੀ ਤੇ ਸ੍ਰੀ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਚਿੱਤਰ ਸ੍ਰੀ ਖਰਬੰਦਾ ਜੀ ਨੂੰ ਦਿਤਾ। ਖਰਬੰਦਾ ਜੀ ਨੇ ਪਹਿਲਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚਿੱਤਰ ਸਰਹਾਣੇ ਥੱਲੇ ਰੱਖਿਆ ਹੋਇਆ ਸੀ। ਉਹਨਾਂ ਨੇ ਇਹਨਾਂ ਸਤਿਗੁਰਾਂ ਦਾ ਚਿੱਤਰ ਵੀ ਸਰਹਾਣੇ ਥੱਲੇ ਰੱਖ ਲਿਆ।

ਉਸ ਤੋਂ ਬਾਅਦ ਵਿਚ ਗਲੇ ਦੇ ਦੋਵੇਂ ਪਾਸੇ ਗਲੇ ਦੀਆਂ ਨਸਾਂ ਵਿਚ ਟੀਕੇ ਲਗਾਏ ਗਏ ਤਾਂ ਖਰਬੰਦਾ ਜੀ ਬੇਹੋਸ਼ ਹੋ ਗਏ। ਬੇਹੋਸ਼ੀ ਵਿਚ ਹੀ ਕੀ ਨਜ਼ਾਰਾ ਵੇਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਇਕ ਵਿਮਾਨ ਵਿਚ ਬੈਠਕੇ ਪਧਾਰੇ ਹਨ ਤੇ ਬੜਾ ਤੇਜ ਪ੍ਰਕਾਸ਼ ਹੋਇਆ ਹੈ। ਉਹਨਾਂ ਨੇ ਆਕੇ ਖਰਬੰਦੇ ਦੇ ਸਿਰ ਤੇ ਹੱਥ ਰੱਖਿਆ ਹੈ। ਡਾਕਟਰਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੁੱਛਿਆ ਕਿ ''ਇਸਨੂੰ ਕੀ ਤਕਲੀਫ ਹੈ ?'' ਡਾਕਟਰਾਂ ਨੇ ਕਿਹਾ ਕਿ ਬਚਣ ਦੀ ਕੋਈ ਉਮੀਦ ਨਹੀਂ ਹੈ।''ਗੁਰੂ ਨਾਨਕ ਦੇਵ ਜੀ ਨੇ ਉਹਨਾਂ ਨੂੰ ਥੋੜ੍ਹੀ ਦੇਰ ਰੁਕਣ ਲਈ ਕਿਹਾ ਤੇ ਹੁਕਮ ਕੀਤਾ ਕਿ ''ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਉਣ ਦਿਓ, ਫਿਰ ਓਪਰੇਸ਼ਨ

ਕਰਨਾ।''

ਗੁਰੂ ਨਾਨਕ ਦੇਵ ਜੀ ਹੈਰਾਨ ਸਨ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਉਣ ਵਿਚ ਦੇਰੀ ਕਿੱਦਾਂ ਹੋ ਗਈ। ਖਰਬੰਦਾ ਜੀ ਅਚਾਨਕ ਕੀ ਵੇਖਦੇ ਹਨ ਕਿ ਫਿਰ ਇਕ ਬੜਾ ਤੇਜ਼ ਪ੍ਰਕਾਸ਼ ਹੋਇਆ ਤੇ ਵਿਮਾਨ ਰਾਹੀਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਥੇ ਹਾਜ਼ਰ ਸਨ। ਉਹਨਾਂ ਨੇ ਆਉਂਦੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪ੍ਰਣਾਮ ਕੀਤਾ। ਗੁਰੂ ਨਾਨਕ ਦੇ ਵ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਜੱਫੀ ਪਾ ਲਈ ਤੇ ਆਪਣਾ ਹੱਥ ਖਰਬੰਦਾ ਦੇ ਸਿਰ ਤੋਂ ਹਟਾਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹੱਥ ਰੱਖ ਦਿਤਾ ਤੇ ਬਚਨ ਕੀਤਾ – ''ਅੱਜ ਦੀ ਗੱਦੀ ਦੇ ਆਪ ਮਾਲਕ ਹੋ। ਆਪ ਹੀ ਇਹਨਾਂ ਦੀ ਰੱਖਿਆ ਕਰੋ।''

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਡਾਕਟਰਾਂ ਨੂੰ ਹੁਕਮ ਕੀਤਾ ਕਿ ਉਹ ਓਪਰੇਸ਼ਨ ਕਰਨ। ਡਾਕਟਰਾਂ ਨੇ ਕਿਹਾ ਕਿ ''ਸ਼ੂਗਰ ਦੇ ਕਾਰਨ ਅੰਦਰ ਸਭ ਕੁੱਝ ਖਤਮ ਹੋ ਗਿਆ ਹੈ।'' ਪਰੰਤੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ – ''ਆਪ ਇਸ ਦੀ ਪ੍ਰਵਾਹ ਨਾ ਕਰੋ ਆਪ ਓਪਰੇਸ਼ਨ ਕਰੋ।''

ਓਪਰੇਸ਼ਨ ਹੋਇਆ। ਦਸ ਬੋਤਲਾਂ ਖੂਨ ਦੀਆਂ ਚੜ੍ਹੀਆਂ। ਥੋੜ੍ਹੇ ਚਿਰ ਬਾਅਦ ਖੂਨ ਬਾਹਰ ਨਿਕਲਣਾ ਸ਼ੁਰੂ ਹੋ ਗਿਆ। ਹੁਣ ਡਾਕਟਰ ਬੜੇ ਪ੍ਰੇਸ਼ਾਨ ਸਨ ਕਿ ਕੀ ਕੀਤਾ ਜਾਵੇ ? ਇਕਦਮ ਦੁਬਾਰਾ ਟਾਂਕੇ ਖੋਲ੍ਹਣਾ ਬੜਾ ਖਤਰਨਾਕ ਕੰਮ ਸੀ। ਪਰੰਤੂ ਕੋਈ ਅਦ੍ਰਿਸ਼ ਸ਼ਕਤੀ ਉਹਨਾਂ ਨੂੰ ਅੰਦਰੋਂ ਹੀ ਪ੍ਰੇਰਿਤ ਕਰ ਰਹੀ ਸੀ ਕਿ ''ਕੋਈ ਚਿੰਤਾ ਨਾ ਕਰੋ ਮੈਂ ਇਸਦੀ ਰੱਖਿਆ ਕਰਾਂਗਾ।'' ਦੁਬਾਰਾ ਤੋਂ ਆਪਣਾ ਕੰਮ ਕਰੋ। ਅਗਲੇ ਦਿਨ ਪੰਝੀ ਬੋਤਲਾਂ ਖੂਨ ਫਿਰ ਚੜ੍ਹਾਇਆ ਗਿਆ। ਖਰਬੰਦਾ ਜੀ ਨੂੰ ਹੋਸ਼ ਆ ਗਿਆ। ਖਰਬੰਦਾ ਜੀ ਨੇ ਦੱਸਿਆ ਕਿ ਉਹਨਾਂ ਦੀ ਰੱਖਿਆ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ ਸੀ। ਹਾਲਾਂਕਿ ਉਹ ਸਤਿਗੁਰੂ ਜੀ ਦਾ ਏਨਾ ਜ਼ਿਆਦਾ ਉਪਾਸਕ ਨਹੀਂ ਸੀ। ਹਮੇਸ਼ਾਂ ਲਾਲ ਰੰਗ ਦੀ ਨੋਕਦਾਰ ਪੱਗ ਬੰਨ੍ਹਦੇ ਸਨ ਅਤੇ ਨਾਮਧਾਰੀ ਹੁੰਦਿਆਂ ਵੀ ਆਪਣੇ ਆਪ ਨੂੰ ਖੁਲ੍ਹਾ ਸਿੱਖ ਅਖਵਾਉਣ ਵਿਚ ਆਪਣੀ ਸ਼ਾਨ ਸਮਝਦੇ ਸਨ। ਸੁਭਾਅ ਦੇ ਜਿੱਦੀ ਸਨ। ਹਾਲਾਂਕਿ ਇਹਨਾਂ ਦੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੜੇ ਨਜਦੀਕੀ ਸਿੱਖ ਸਨ। ਪਰ ਹੁਣ ਇਹਨਾਂ ਨੇ ਆਪਣੀ ਧਾਰਨਾ ਬਦਲ ਲਈ ਹੈ। ਹੁਣ ਯਕੀਨ ਹੋ ਗਿਆ ਕਿ ਗੁਰੂ ਨਾਨਕ ਦੇਵ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਕੋਈ ਫਰਕ ਨਹੀਂ ਹੈ। ਅੱਜ ਦੀ ਗੱਦੀ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਨ ਅਤੇ ਇਹ ਉਹੀ ਜੋਤ ਹਨ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।



# ਤੇਰੀ ਬਖਸ ਨ ਮੇਟੇ ਕੋਈ

### ਸੰਬੰਧਤ ਸੂਬਾ ਕ੍ਰਿਪਾਲ ਸਿੰਘ ਜੀ

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਿੱਖਾਂ ਨੂੰ ਗੁਰਮਤ ਦੇ ਉਲਟ ਕੰਮਾਂ ਤੋਂ ਬੜੇ ਪਿਆਰ ਨਾਲ ਬਚਾਉਂਦੇ ਸਨ ? ਕਈ ਬੱਚੇ ਸਿਨੇਮਾ ਵੇਖਦੇ ਤੇ ਕਈ ਤਾਸ਼ ਖੇਡਦੇ ਸਨ।

ਸਤਿਗੁਰੂ ਜੀ ਪਾਸ ਮਸਤਾਨਾ ਜੀ ਨੇ ਅਰਜ ਕੀਤੀ ਕਿ ਇਹ ਦਸ-ਬਾਰਾਂ ਲੜਕੇ ਤਾਸ਼ ਖੇਡਦੇ ਹਨ। ਜੇ ਇਹ ਤਾਸ਼ ਖੇਡਣਾ ਬੰਦ ਕਰ ਦੇਣ ਤਾਂ ਤੀਹ-ਚਾਲ੍ਹੀ ਲੜਕੇ ਸਿਨੇਮਾ ਵੇਖਣੋਂ ਬੰਦ ਹੋ ਸਕਦੇ ਹਨ। ਤਾਸ਼ ਖੇਡਣ ਵਾਲਿਆਂ ਵਿਚ ਕ੍ਰਿਪਾਲ ਸਿੰਘ ਮਨਚੰਦਾ ਵੀ ਸੀ। ਉਹ ਦੀਵਾਨ ਵਿਚ ਵਾਜਾ ਵਜਾਉਂਦਾ ਸੀ।

ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦੀਵਾਨ ਸਜਿਆ ਹੋਇਆ ਸੀ ਤੇ ਕ੍ਰਿਪਾਲ ਸਿੰਘ ਵਾਜਾ ਵਜਾ ਰਿਹਾ ਸੀ। ਅਚਾਨਕ ਹੀ ਕ੍ਰਿਪਾਲ ਸਿੰਘ ਵਾਜਾ ਰਾਗੀ ਦਰਸ਼ਨ ਸਿੰਘ ਨੂੰ ਦੇਕੇ ਪਿੱਛੇ ਚਲਾ ਗਿਆ ਤਾਂ ਮਸਤਾਨਾ ਜੀ ਨੂੰ ਸੁੱਝ ਆਈ ਕਿ ਕ੍ਰਿਪਾਲ ਸਿੰਘ ਮੁਆਫੀ ਮੰਗਣ ਤੋਂ ਡਰਦਾ ਹੈ।

ਦੀਵਾਨ ਤੋਂ ਬਾਅਦ ਸਤਿਗੁਰੂ ਜੀ ਦਾ ਦੁਕਾਨਾਂ ਤੇ ਚਰਨ ਪਾਉਣ ਦਾ ਪ੍ਰੋਗਰਾਮ ਬਣਿਆ। ਕ੍ਰਿਪਾਲ ਸਿੰਘ ਦੀ ਦੁਕਾਨ ਤੇ ਗਏ ਤਾਂ ਸਤਿਗੁਰੂ ਜੀ ਬਾਹਰ ਹੀ ਖੜ੍ਹੇ ਰਹੇ। ਕ੍ਰਿਪਾਲ ਸਿੰਘ ਨੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਬਚਨ ਕੀਤਾ - ''ਕਲ੍ਹ ਤੂੰ ਦੀਵਾਨ ਵਿਚੋਂ ਨਾਰਾਜ ਹੋਕੇ ਉਠ ਆਇਆ ਸੈਂ ਕਿ ਹੋਰ ਕੋਈ ਗੱਲ ਸੀ ?''ਕ੍ਰਿਪਾਲ ਸਿੰਘ ਨੇ ਕਿਹਾ - ''ਨਹੀਂ ਸੱਚੇ ਪਾਤਸ਼ਾਹ ਜੀ, ਤਬੀਅਤ ਵਿਚ ਕੁੱਝ ਖਰਾਬੀ ਕਰਕੇ ਉਠ ਆਇਆ ਸੀ। ਮੇਰੇ ਉਪਰ ਆਪ ਜੀ ਦੀ ਕ੍ਰਿਪਾ ਰਹੀ ਤਾਂ ਸਾਰੀ ਉਮਰ ਹੀ ਆਪ ਜੀ ਦੇ ਦੀਵਾਨਾਂ ਵਿਚ ਕੀਰਤਨ ਕਰਦਾ ਰਹਾਂਗਾ।'' ਸਤਿਗੁਰੂ ਜੀ ਨੇ ਮਸਤਾਨਾ ਜੀ ਨੂੰ ਕਿਹਾ - ''ਤੁਸੀਂ ਐਵੇਂ ਹੀ ਕਹਿੰਦੇ ਸੀ ਕਿ ਕ੍ਰਿਪਾਲ ਸਿੰਘ ਨਾਰਾਜ ਹੋਕੇ ਚਲਾ ਗਿਆ ਹੈ।'' ਕ੍ਰਿਪਾਲ ਸਿੰਘ ਨੂੰ ਦੋ ਸਾਲ ਵਪਾਰ ਵਿਚ ਬੜਾ ਘਾਟਾ ਪਿਆ ਪਰ ਸਤਿਗੁਰੂ ਜੀ ਨੇ ਬਿਨਾ ਅਰਜ ਤੋਂ ਹੀ ਕ੍ਰਿਪਾ ਕਰ ਦਿਤੀ। ਸਭ ਘਾਟੇ ਪੂਰੇ ਹੋ ਗਏ। ਵਪਾਰ ਖੂਬ ਚਲ ਪਿਆ। ਬਹੁਤ ਨਫਾ ਹੋਇਆ।

## ਹੋਰ ਸਾਖੀ :-

ਸਤਿਗੁਰੂ ਸਦਾ ਬਖਸ਼ਿੰਦ ਹੈ ਪਰ ਜੇ ਕੋਈ ਆਪਣਾ ਅਪਰਾਧ ਨਾ ਮੰਨੇ ਤਾਂ ਸਤਿਗੁਰੂ ਜੀ ਉਸਨੂੰ ਜ਼ਰੂਰ ਫਲ ਭੁਗਤਾਉਂਦੇ ਹਨ। ਏਸ ਤਰ੍ਹਾਂ ਦੀ ਘਟਨਾ ਸੰਤ ਕ੍ਰਿਪਾਲ ਸਿੰਘ ਜੀ ਸੁਣਾਉਂਦੇ ਹਨ। ਇਹ ਘਟਨਾ ਟਾਟਾ ਨਗਰ 1954 ਵਿਚ ਵਾਪਰੀ। ਉਹਨਾਂ ਦੱਸਿਆ ਕਿ ਇਕ ਦਿਨ ਗੁਰਦੁਆਰੇ ਦੀਵਾਨ ਲੱਗਾ। ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ। ਪਰ ਜਦੋਂ ਸਾਰੀ ਸੰਗਤ ਨੇ ਪ੍ਰਸ਼ਾਦ ਛੱਕਿਆ ਤਾਂ ਉਸ ਵਿਚੋਂ ਲੂਣ ਦਾ ਸੁਆਦ ਆਵੇ। ਇਹ ਗੱਲ ਸਤਿਗੁਰੂ ਜੀ ਕੋਲ ਵੀ ਪਹੁੰਚੀ। ਸਤਿਗੁਰੂ ਜੀ ਨੇ ਗ੍ਰੰਥੀ ਸਿੰਘ ਨੂੰ ਬੁਲਾਇਆ। ਕਿਉਂਕਿ ਕੜਾਹ ਪ੍ਰਸ਼ਾਦ ਉਸ ਨੇ ਹੀ ਬਣਾਇਆ ਸੀ। ਸਤਿਗੁਰੂ ਜੀ ਕੜਾਹ ਪ੍ਰਸ਼ਾਦ ਬਹੁਤ ਸੁਚਮ ਨਾਲ ਕਰਨ ਦਾ ਹੁਕਮ ਕਰਦੇ ਸਨ। ਪਰ ਗ੍ਰੰਥੀ ਨੇ ਆਪਣਾ ਦੋਸ਼ ਹੀ ਨਾ ਮੰਨਿਆ। ਜੇ ਉਹ ਆਪਣੀ ਗਲਤੀ ਮੰਨ ਲੈਂਦਾ ਤਾਂ ਉਸਦਾ ਭਲਾ ਹੋ ਜਾਣਾ ਸੀ। ਪਰ ਉਹ ਨਾ ਮੰਨਿਆ ਤਾਂ ਸਤਿਗੁਰੂ ਜੀ ਨੇ ਫੁਰਮਾਇਆ ਕਿ ''ਤੂੰ ਗਲਤੀ ਕਰਕੇ ਨਹੀਂ ਮੰਨਦਾ ਇਸਦਾ ਤੈਨੂੰ ਫਲ ਭੁਗਤਣਾ ਪਵੇਗਾ।'' ਇੰਜ ਹੀ ਹੋਇਆ। ਉਸ ਗ੍ਰੰਥੀ ਤੇ ਕਿਸੇ ਔਰਤ ਨੂੰ ਛੇੜਣ ਦਾ ਮਾਮਲਾ ਬਣ ਗਿਆ। ਉਸਨੂੰ ਲੋਕਾਂ ਨੇ ਪੱਥਰ ਮਾਰ ਮਾਰ ਕੇ ਕੱਢ ਦਿਤਾ। ਬਹੁਤ ਬੇਇਜਤੀ ਹੋਈ। ਜੈਸਾ ਕਰੇ ਸੋ ਤੈਸਾ ਪਾਇ।''

ਇਕ ਵਾਰ ਫੇਰ ਸਤਿਗੁਰੂ ਜੀ ਜਦੋਂ ਟਾਟਾ ਨਗਰ ਆਏ ਤਾਂ ਕਿਸੇ ਸਿੱਖ ਨੇ ਸਤਿਗੁਰੂ ਜੀ ਅੱਗੇ ਲੰਗਰ ਤੇ ਦੀਵਾਨ ਦੀ ਅਰਜ ਕੀਤੀ ਤਾਂ ਉਥੇ ਹੀ ਕਿਸੇ ਸਿੱਖ ਨੇ ਕਿਹਾ ਕਿ ''ਪਾਤਸ਼ਾਹ ਜੀ, ਇਹ ਤਾਂ ਮਾਸ ਤੇ ਸ਼ਰਾਬ ਦੀ ਵਰਤੋਂ ਕਰਦਾ ਹੈ।'' ਪਰ ਸੱਚੇ ਪਾਤਸ਼ਾਹ ਕੁੱਝ ਨਾ ਬੋਲੇ ਤੇ ਉਸ ਵੱਲ ਵੇਖਦੇ ਰਹੇ। ਅੰਦਰੋਂ ਹੀ ਕ੍ਰਿਪਾ ਕਰ ਦਿਤੀ ਤਾਂ ਉਸ ਹੱਥ ਜੋੜ ਕਿਹਾ - ''ਗਰੀਬ ਨਿਵਾਜ਼, ਅੱਗੋਂ ਤੋਂ ਨਹੀਂ ਵਰਤਾਂਗਾ ਆਪ ਕ੍ਰਿਪਾ ਕਰੋ।'' ਸਤਿਗੁਰੂ ਜੀ ਨੇ ਉਹਦੇ ਤੇ ਬਖ਼ਸ਼ਿਸ਼ ਕਰ ਦਿਤੀ।

# ਸੇਵਕ ਕਉ ਨਿਕਟੀ ਹੋਇ ਦਿਖਾਵੈ

**ਸੰਬੰਧਤ ਸੰਤ ਗੁਰਬਖਸ਼ ਸਿੰਘ ਜੀ ਪਿੰਡ ਐਲਨਾਬਾਦ**

ਸੰਤ ਗੁਰਬਖਸ਼ ਸਿੰਘ ਦੇ ਦਾਦਾ ਸੰਤ ਮੰਨਾ ਸਿੰਘ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਤੋਂ ਹੀ ਸਿੰਘ ਸਜ ਗਏ ਸਨ। ਹੁਣ ਇਹਨਾਂ ਦਾ ਸਾਰਾ ਪ੍ਰਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਜੁੜਿਆ ਹੋਇਆ ਹੈ।

ਇਹ ਘਟਨਾ 9 ਅਗਸਤ ਸੰਨ 1997 ਦੀ ਹੈ, ਸੰਤ ਗੁਰਬਖਸ਼ ਸਿੰਘ ਜੀ ਆਪਣੀ ਗੱਡੀ ਵਿਚ ਸਿਰਸਾ ਤੋਂ ਸਾਮਾਨ ਲੈਕੇ ਐਲਨਾਬਾਦ ਪਹੁੰਚੇ। ਉਹ ਆਪਣੀ ਗੱਡੀ ਨੂੰ ਦੁਕਾਨ ਦੇ ਅੰਦਰ ਹੀ ਲਿਜਾਣ ਲੱਗੇ ਤਾਕਿ ਸਾਮਾਨ ਸਿੱਧਾ ਅੰਦਰ ਹੀ ਉਤਾਰਿਆ ਜਾ ਸਕੇ। ਸੰਤ ਜੀ ਜਦੋਂ ਡਾਲਾ ਖੋਲ੍ਹਣ ਲੱਗੇ ਤਾਂ ਅਚਾਨਕ ਥਰੈਸ਼ਰ ਦਾ ਰੋਲਰ ਜਿਸਦਾ ਵਜਨ 12 ਕਿਲੋਗ੍ਰਾਮ ਸੀ, ਇਹਨਾਂ ਦੇ ਪੈਰ ਤੇ ਡਿੱਗ ਪਿਆ। ਸੰਤ ਜੀ ਪੀੜ ਦੇ ਨਾਲ ਕਰਾਹ ਉਠੇ। ਪੈਰ ਤੇ ਬਹੁਤ ਜ਼ਿਆਦਾ ਸੋਜ਼ਸ਼ ਆ ਗਈ। ਦੁਕਾਂਨ ਦੇ ਅੰਦਰ ਹੀ ਘਰ ਸੀ। ਬੜੀ ਮੁਸ਼ਕਲ ਨਾਲ ਪੌੜੀਆਂ ਚੜ੍ਹਕੇ ਪਹਿਲੀ ਮੰਜ਼ਲ ਤੇ ਆਪਣੇ ਕਮਰੇ ਵਿਚ ਪਹੁੰਚੇ। ਪੈਰ ਤੇ ਟਕੋਰ ਕੀਤੀ ਤੇ ਸੌਂ ਗਏ।

ਸਵੇਰੇ ਪੰਜ ਵਜੇ ਉਠੇ ਤੇ ਇਸ਼ਨਾਨ ਕਰਨ ਪਿੱਛੋਂ ਕਪੜੇ ਬਦਲਣ ਲਈ ਉਠੇ ਤਾਂ ਦੂਸਰਾ ਪੈਰ ਚੁਕਿਆ ਨਾ ਗਿਆ। ਉਸ ਵਿਚ ਤੇਜ ਦਰਦ ਹੋਣ ਲੱਗਾ। ਮਨ ਵਿਚ ਵਿਚਾਰ ਆਇਆ ਕਿ ਜੇਕਰ ਏਸੇ ਤਰ੍ਹਾਂ ਹੀ ਪੀੜ ਰਹੀ ਤਾਂ ਬੜੀ ਮੁਸ਼ਕਲ ਹੋ ਜਾਵੇਗੀ।

ਸੰਤ ਜੀ ਏਦਾਂ ਹੀ ਸੋਚ ਰਹੇ ਸਨ ਕਿ ਅਚਾਨਕ ਕੀ ਦੇਖਦੇ ਹਨ ਕਿ ਸਤਿਗੁਰੂ ਸੱਚੇ ਪਾਤਸ਼ਾਹ ਜੀ ਪ੍ਰਗਟ ਹੋਏ ਹਨ ਤੇ ਉਹਨਾਂ ਨੇ ਸੰਤ ਜੀ ਦਾ ਸੱਜਾ ਮੋਢਾ ਫੜਕੇ ਸਹਾਰਾ ਦੇ ਦਿਤਾ ਹੈ। ਸ੍ਰੀ ਸਤਿਗੁਰੂ ਜੀ ਦਾ ਸਪਰਸ਼ ਹੁੰਦੇ ਹੀ ਅੱਧੀ ਪੀੜ ਤੇ ਖਤਮ ਹੋ ਗਈ। ਉਹ ਬੜੇ ਆਰਾਮ ਨਾਲ ਸਾਰੀਆਂ ਕ੍ਰਿਆਵਾਂ ਸੋਧ ਕੇ ਆਪਣੇ ਆਸਣ ਤੇ ਬੈਠਕੇ ਨਾਮ ਸਿਮਰਨ ਵਿਚ ਜੁੱਟ ਗਏ। ਕੁੱਝ ਦਿਨਾਂ ਬਾਅਦ ਸੰਤ ਜੀ ਦਾ ਪੈਰ ਬਿਨਾ ਕਿਸੇ ਇਲਾਜ ਦੇ ਠੀਕ ਹੋ ਗਿਆ। ਇਹ ਸਭ ਸਤਿਗੁਰੂ ਜੀ ਦੀ ਹੀ ਕ੍ਰਿਪਾ ਦਾ ਚਮਤਕਾਰ ਸੀ। ਜਦੋਂ ਇਹ ਘਟਨਾ ਘਟੀ ਉਦੋਂ ਗਰੀਬ ਨਿਵਾਜ਼ ਜੀ ਇੰਗਲੈਂਡ ਦੀ ਧਰਤੀ ਨੂੰ ਤਾਰ ਰਹੇ ਸਨ।

**ਹੋਰ ਸਾਖੀ :-**

ਇਹ ਘਟਨਾ ਸੰਨ 1996 ਦੀ ਹੈ। ਇਕ ਵਾਰ ਸੰਤ ਗੁਰਬਖਸ਼ ਸਿੰਘ ਰਾਜਸਥਾਨ ਦੇ ਬਾਗੜੀਆਂ ਦੇ ਪਿੰਡ ਆਨੰਦ ਗਏ। ਉਥੇ ਉਹਨਾਂ ਨੇ ਆਪਣਾ ਥਰੈਸ਼ਰ ਠੀਕ ਕਰਾਉਣਾ ਸੀ। ਉਥੇ ਪਹੁੰਚਣ ਤੋਂ ਬਾਅਦ ਸੰਤ ਜੀ ਦਾ ਮਨ ਬਹੁਤ ਡਰ ਗਿਆ ਕਿਉਂਕਿ ਉਹ ਸੋਚਣ ਲੱਗ ਪਏ ਕਿ ਉਹ ਦੋ ਸੌ ਕਿਲੋਮੀਟਰ ਦੂਰ ਜੰਗਲ ਵਿਚ ਕਿਉਂ ਆ ਗਏ ? ਸੰਤ ਜੀ ਆਪਣੇ ਆਪ ਨੂੰ ਇਕੱਲਾ ਤੇ ਬੇਸਹਾਰਾ ਮਹਿਸੂਸ ਕਰਨ ਲੱਗੇ। ਸੰਤ ਜੀ ਉਦਾਸ ਮਨ ਨਾਲ ਬੈਠੇ ਹੋਏ ਸਨ ਕਿ ਹਨ੍ਹੇਰੀ ਰਾਤ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਚਮਕਦਾ ਹੋਇਆ ਚਿਹਰਾ ਉਹਨਾਂ ਦੇ ਸਾਹਮਣੇ ਆ ਗਿਆ। ਉਹਨਾਂ ਦੀ ਆਤਮਾ ਜਾਗ੍ਰਤ ਹੋ ਗਈ। ਉਹਨਾਂ ਨੂੰ ਇਹ ਖਿਆਲ ਹੋ ਆਇਆ ਕਿ ਸਤਿਗੁਰੂ ਜੀ ਉਹਨਾਂ ਦੇ ਨਾਲ ਹਨ, ਉਹ ਖੁਸ਼ ਹੋ ਗਏ। ਮਨ ਦੀ ਉਦਾਸੀ ਜਾਂਦੀ ਰਹੀ। ਉਹਨਾਂ ਨੇ ਨਿਰਭੈ ਹੋਕੇ ਰਾਤ ਕੱਟੀ। ਦੂਸਰੇ ਦਿਨ ਥਰੈਸ਼ਰ ਦੀ ਮੁਰੰਮਤ ਕਰਵਾਈ ਤੇ ਐਲਨਾਬਾਦ ਵਾਪਸ ਪਰਤੇ। ਇਸ ਤਰ੍ਹਾਂ ਸਤਿਗੁਰੂ ਜੀ ਆਪਣੇ ਭਗਤਾਂ ਨੂੰ ਕਦੇ ਵੀ ਉਦਾਸ ਨਿਰਾਸ਼ ਨਹੀਂ ਹੋਣ ਦਿੰਦੇ।



ਪਿਆਰੇ ਹਰੀਸ਼ ਜੀ,

ਪੰਜ ਸੌ ਕੁ ਸਾਲ ਪਹਿਲਾਂ, ਤੁਲਸੀ ਦਾਸ ਜੀ ਨੇ 'ਰਾਮਚਰਿਤ ਮਾਨਸ' ਨੂੰ ਨਾਪਣ ਵਿਚ ਜਿੰਨੀ ਨਿਰਬਲਤਾ ਦਾ ਅਹਿਸਾਸ ਕੀਤਾ ਸੀ, ਨਿਰਸੰਦੇਹ ਸਤਿਗੁਰ ਚਰਿਤ ਵਰਣਨ ਅੱਜ ਵੀ ਉਨਾ ਹੀ ਮੁਸ਼ਕਲ ਹੈ। ਪਰ ਜਿਸ ਕੁਸ਼ਲਤਾ ਨਾਲ ਸ਼ਬਦਾਂ ਅਤੇ ਸਾਖੀਆਂ ਦਾ ਸੁਮੇਲ ਬਣਾ ਕੇ ਤੁਸੀਂ ਗੁਰੂ ਉਪਮਾ ਦਾ ਗ੍ਰੰਥ ਰਚ ਰਹੇ ਹੋ। ਉਹ ਕੁਸ਼ਲ ਸਾਹਿਤਕ ਕਾਰੀਗਰੀ ਰਾਹੀਂ ਅਤੇ ਅੰਤਰਮੁੱਖੀ ਸ਼ਰਧਾ ਦਾ ਪ੍ਰੀਚਾਇਕ ਹੈ।

ਆਸ ਹੈ ਅਤੇ ਅਰਦਾਸ ਹੈ ''ਸਤਿਗੁਰ ਚਰਨਾਂ ਪ੍ਰਤੀ ਸ਼ਰਧਾ ਅਤੇ ਵਿਸ਼ਵਾਸ ਨਾਲ ਲਵਰੇਜ ਇਹ 'ਕੌਤਕ' ਸਰਿਤਾ 'ਅਲੌਕਿਕ' ਅਹਿਸਾਸ ਨਾਲ ਪ੍ਰਵਾਹਿਤ ਹੁੰਦੀ ਰਹੇ।''

ਆਪਦਾ

ਗੁਰੂਬਚਨ ਸਿੰਘ ਨਾਮਧਾਰੀ
ਚੰਡੀਗੜ੍ਹ




ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹਰੀਸ਼ ਅਰੋੜਾ ਜੀ ਸਤਿਗੁਰੂ ਜੀ ਦੀ ਮਹਿਮਾ ਅਤੇ ਕੌਤਕਾਂ ਦੀਆਂ ਸਾਖੀਆਂ ਸੁਣਾਉਂਦੇ ਹੋਏ।